# ਅਮਰ ਨਿੱਛਾਵਾਂ

ਚੋਣਵੇ ਪ੍ਰਸੰਗ



ਲੇਖਕ

ਕਵੀਸ਼ਰ ਅਮਰਜੀਤ ਸਿੰਘ
ਸਭਰਾਵਾਂ ਵਾਲੇ

 ੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥ 

# ਅਮਰ ਇੱਛਾਵਾਂ


ਲੇਖਕ :—

ਕਵੀਸ਼ਰ ਅਮਰਜੀਤ ਸਿੰਘ ਸਭਰਾ

ਸਪੁੱਤਰ ਸ਼੍ਰੋਮਣੀ ਕਵੀਸ਼ਰ

ਗਿ. ਜਰਨੈਲ ਸਿੰਘ ਸਭਰਾ





ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ।

# ਤਤਕਰਾ

# ਪ੍ਰਸੰਗ

## ਕਵਰ ਨੌਨਿਹਾਲ ਸਿੰਘ ਦਾ ਵਿਆਹ

ਇਹ ਉਸ ਵੇਲੇ ਦੀ ਗੱਲ ਐ, ਜਦੋਂ ਸਿੱਖ ਰਾਜ ਦਾ ਸੂਰਜ ਬਿਲਕੁਲ ਸਿਖਰਾਂ ਉੱਤੇ ਸੀ। ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਖਾਲਸਾ ਰਾਜ ਦਾ ਬਾਦਸ਼ਾਹ ਸੀ ਤੇ ਕਵਰ ਨੌਨਿਹਾਲ ਸਿੰਘ ਮਹਾਰਾਜਾ ਰਣਜੀਤ ਸਿੰਘ ਦਾ ਪੋਤਰਾ ਸੀ। ਸ਼ੇਰੇ ਪੰਜਾਬ ਦੇ ਸਪੁੱਤਰ ਟਿੱਕਾ ਖੜਕ ਸਿੰਘ ਦੇ ਘਰ ਰਾਣੀ ਚੰਦ ਕੌਰ ਦੀ ਕੁੱਖ ਤੋਂ 11 ਫਰਵਰੀ ਸੰਨ 1821 ਈ. 30 ਮਾਘ ਸੰਮਤ 1878 ਵਿਚ ਹੋਇਆ। ਚਾਵਾਂ ਮਲਾਰਾਂ ਦੇ ਨਾਲ ਬੱਚੇ ਦਾ ਨਾਮ ਨੌਨਿਹਾਲ ਸਿੰਘ ਰੱਖਿਆ ਗਿਆ। ਕਵਰ ਨੌਨਿਹਾਲ ਸਿੰਘ ਬੜਾ ਕਾਬਲ ਗੱਭਰੂ ਸੀ। ਖੁੱਲੇ ਸੁਭਾਅ ਦਾ ਮਾਲਕ, ਤੀਰ ਅੰਦਾਜੀ, ਘੋੜ ਸਵਾਰੀ, ਪੜ੍ਹਨਾ ਤੇ ਲਿਖਣਾ ਉਸਦਾ ਸ਼ੌਕ ਸੀ। ਬਚਪਨ ਵਿਚ ਖੇਡਦਿਆਂ ਬੀਤ ਗਿਆ, ਤੇ ਕਵਰ ਨੌਨਿਹਾਲ ਸਿੰਘ ਜੁਵਾਨੀ ਵੱਲ ਵੱਧਣ ਲੱਗਾ। ਉਸ ਦੀ ਉਮਰ 14 ਸਾਲ ਦੀ ਹੋਈ ਤਾਂ ਉਸ ਦਾ ਅਨੰਦ ਕਾਰਜ ਕਰਨ ਲਈ ਵੀਚਾਰ ਹੋਣ ਲੱਗੀ, ਕਵਰ ਨੌਨਿਹਾਲ ਸਿੰਘ ਦਾ ਵਿਆਹ ਕਰਨ ਲਈ ਯੋਗ ਤੇ ਗੁਣਵਾਨ ਬੱਚੀ ਦਾ ਰਿਸ਼ਤਾ ਲੱਭਿਆ ਗਿਆ। ਜਿਸ ਦਾ ਨਾਮ ਨਾਨਕੀ ਸੀ, ਇਹ ਬੱਚੀ ਸ੍ਰ. ਸ਼ਾਮ ਸਿੰਘ ਅਟਾਰੀ ਵਾਲੇ ਦੀ ਲਾਡਲੀ ਪੁੱਤਰੀ ਸੀ। ਜਿਸ ਨਾਲ ਨੌਨਿਹਾਲ ਸਿੰਘ ਦੇ ਵਿਆਹ ਦਾ ਦਿਨ ਤੈਅ ਕੀਤਾ ਗਿਆ। ਕਵਰ ਦੇ ਮਾਤਾ ਪਿਤਾ ਸਮੇਤ ਦਾਦਾ ਰਣਜੀਤ ਸਿੰਘ ਸ਼ੇਰੇ ਪੰਜਾਬ ਲਾਹੌਰ ਤੋਂ ਕੂਚ ਕਰਕੇ ਰਾਮ ਬਾਗ ਸ੍ਰੀ ਅੰਮ੍ਰਿਤਸਰ ਵਿਚ ਆਣ ਟਿਕਿਆ।

### ਮਿਰਜਾ

1. ਆ ਟਿਕਿਆ ਸ਼ੇਰ ਪੰਜਾਬ ਦਾ, ਸ੍ਰੀ ਅੰਮ੍ਰਿਤਸਰ ਵਿਚ ਆਣ।
ਵਿਆਹ ਕਰਨਾ ਨੌਨਿਹਾਲ ਦਾ, ਉਸ ਕਰ ਦਿੱਤਾ ਫੁਰਮਾਣਾ।
ਜੋ ਪੋਤਾ ਸ਼ੇਰੇ ਪੰਜਾਬ ਦਾ, ਸੀ ਵਾਂਗਰ ਸਰੂ ਜਆਨ।
ਸਦਾ ਮਹਿਕੇ ਵਾਂਗ ਗੁਲਾਬ ਦੇ, ਉਹਦੇ ਚੇਹਰੇ ਤੇ ਮੁਸਕਾਨ।

2. ਉਹ ਪੁੱਤਰ ਸੀ ਚੰਦ ਕੌਰ ਦਾ, ਜਿਉਂ ਫੱਬੇ ਚੰਦ ਅਸਮਾਨ।
ਸੀ ਉਹ ਖੜਕ ਸਿੰਘ ਦਾ ਲਾਡਲਾ, ਮੈਂ ਇਹ ਵੀ ਕਰਾਂ ਬਿਆਨ।

ਉਹ ਸੋਹਣਾ ਸੀ ਕੁੱਲ ਜੱਗ ਤੋਂ, ਨਾ ਕੋਈ ਉਸਦੇ ਹੋਰ ਸਮਾਨ।
ਉਸ ਦੀ ਉਮਰ ਸੀ ਸੋਲਾ ਸਾਲ ਦੀ, ਰੰਗ ਸੂਹਾ ਡਾਢੀ ਸ਼ਾਨ।

3. ਉਹਦੀ ਨਜ਼ਰ ਦਿਲਾਂ ਨੂੰ ਚੀਰਦੀ, ਜਿਉਂ ਤੇਗ ਚੜਾਈ ਸਾਣ।
ਉਹ ਨਜ਼ਰ ਸੁੱਟਦਾ ਜਿਸਤੇ, ਸੀ ਲੈਂਦਾ ਕੱਢ ਪ੍ਰਾਣ।
ਤੱਕ ਕੇ ਤੇਜ਼ ਉਸ ਦੇ ਮੁੱਖੜਾ, ਪਏ ਲੱਖ ਸੂਰਜ ਸ਼ਰਮਾਣ।
ਉਸ ਨੂੰ ਪਾਲਿਆ ਸ਼ੇਰ ਪੰਜਾਬ ਨੇ, ਪਿਆਰਾ ਵੱਧ ਪੁੱਤਾਂ ਤੋਂ ਜਾਣ।

4. ਮਾਪਿਆਂ ਕੀਤੇ ਨੌ ਨਿਹਾਲ ਦੇ, ਸੀ ਦਿਲ ਦੇ ਸਭ ਅਰਮਾਣ।
ਉਹਨੂੰ ਕੀਤੀ ਜੰਗੀ ਸਿੱਖਿਆ, ਸੀ ਉਸਤਾਦਾ ਨੇ ਪ੍ਰਦਾਨ।
ਉਹਨੇ ਬਚਪਨ ਦੇ ਵਿਚ ਕਰ ਲਿਆ ਸੀ ਹਾਸਲ ਕੁੱਲ ਗਿਆਨ।
ਉਹ ਸਿਲਕੀ ਬਾਣਾ ਪਹਿਣਦਾ, ਤੇ ਢਾਕ ਉੱਤੇ ਕਿਰਪਾਨ।

5. ਪੱਗ ਬੰਨਦਾ ਰੀਝਾਂ ਨਾਲ ਸੀ, ਉਹ ਸੋਣਿਆ ਦਾ ਸੁਲਤਾਨ।
ਜੋ ਕੇਰਾ ਉਸਨੂੰ ਵੇਖ ਲੈ ਉਹ ਚਾਹੇ ਵਾਰ ਨੀ ਜਾਨ।
ਇਹ ਕਹਿ ਲਓ ਰੀਝਾਂ ਨਾਲ ਸੀ, ਉਹਨੂੰ ਘੜਿਆ ਖੁਦ ਭਗਵਾਨ।
ਜੋ ਜੋ ਸਿਫਤਾਂ ਨੌਨਿਹਾਲ ਵਿਚ ਨਹੀਂ ਕਰ ਸਕਦਾ ਕੋਈ ਬਿਆਨ।

6. ਮੋਹ ਦੀ ਅਮਰਜੀਤ ਸਿਹਾਂ ਸਭ ਨੂੰ, ਉਸਦੀ ਮਿੱਠੀ ਬਹੁਤ ਜੁਬਾਨ।
ਅੱਜ ਦਿਨ ਖੁਸ਼ੀਆਂ ਦਾ ਆ ਗਿਆ, ਮਾਪੇ ਲੱਗੇ ਪੁੱਤ ਵਿਆਹੁਣ।

ਰਾਮ ਬਾਗ਼ ਅੰਮ੍ਰਿਤਸਰ ਵਿਖੇ ਬੜੇ ਜਾਹੋ ਜਲਾਲ ਨਾਲ ਕਵਰ ਨੌਨਿਹਾਲ ਸਿੰਘ ਦੇ ਵਿਆਹ ਦੀਆਂ ਤਿਆਰੀਆਂ ਵਿਆਹ ਕਈ ਦਿਨ ਪਹਿਲਾਂ ਕੁਝ ਇਸ ਤਰ੍ਹਾਂ ਹੋਣ ਲੱਗਿਆ:

## ਝੋਕ ਛੰਦ

1. ਨੌਨਿਹਾਲ ਦਾ ਜਾ, ਧਰਿਆ ਵਿਆਹ ਜੀ।
ਅੰਮ੍ਰਿਤਸਰ ਰਾਮ ਬਾਗ ਵਿਚ, ਕੱਠ ਬੁਲਾ ਜੀ।
ਸੱਦੀ ਦੁਰਾਡਿਉਂ ਦੁਨੀਆਂ, ਸੱਦੇ ਘਲਾ ਜੀ।
ਸਣ ਪਰਿਵਾਰਾਂ ਪਹੁੰਚੇ ਚੱਲ ਮਹਿਮਾਨ ਜੀ।
ਦੱਸਾਂ ਕੀ ਏਸ ਵਿਆਹ ਦੀ ਜੱਗੋ ਵੱਖ ਸ਼ਾਨ ਜੀ।

ਰਾਜੇ ਮਹਾਰਾਜੇ ਪਹੁੰਚੇ, ਸੈਨਾ ਵੀ ਨਾਲ ਹੈ।
ਖੇਡਣ ਪਏ ਜੰਗੀ ਕਰਤਣ ਕੀਤੀ ਕਮਾਲ ਹੈ।
ਖੜ੍ਹੇ ਨੇ ਹਾਥੀ ਘੋੜੇ ਬੰਨ੍ਹ ਬੰਨ੍ਹ ਕੇ ਪਾਲ ਹੈ।
ਬੈਠੇ ਅਸਵਾਰ ਉੱਪਰ, ਕਰਕੇ ਅਸਵਾਰੀਆਂ।
ਵਿਆਹ ਤੋਂ ਕਈ ਦਿਨ ਪਹਿਲਾ ਹੋਣ ਤਿਆਰੀਆਂ।

2. ਦੱਸੇ ਕੀ ਸ਼ਾਇਰ, ਗਿਣਤੀ ਬੇਸ਼ੁਮਾਰ ਹੈ।
ਸੋਨੇ ਦੇ ਗਹਿਣੇ ਜਾਂਦੇ ਘੜੀ ਸੁਨਿਆਰ ਹੈ।
ਜੜਨ ਪਏ ਹੀਰੇ ਪੰਨੇ, ਵੱਖਰੀ ਨੁਹਾਰ ਹੈ।
36 ਪ੍ਰਕਾਰ ਬਣਦੇ ਪਏ ਪਕਵਾਨ ਜੀ।
ਦਸਾਂ ਕੀ ਏਸ ਵਿਆਹ ਦੀ........।

ਖੋਲ੍ਹ ਤਾਂ ਤੋਸ਼ਾਖਾਨਾ ਰਤਨੀ ਭਰਪੂਰ ਜੋ।
ਨੀਲਮ, ਪੁਖਰਾਜ, ਮੂੰਗਾ, ਪੰਨਾ ਮਸ਼ਹੂਰ ਜੋ।
ਟੂਮਾਂ ਦੇ ਵਿਚ ਜੜਾਇਆ, ਜਚਿਆ ਹਜ਼ੂਰ ਜੋ।
ਘੜ ਦਿੱਤੇ ਛਾਪਾ ਛੱਲੇ, ਕੀਮਤਾਂ ਭਾਰੀਆਂ।
ਵਿਆਹ ਤੋਂ ਕਈ ਦਿਨ ਪਹਿਲਾ........।

3. ਕਿਧਰੇ ਪਏ ਲੱਗੇ ਮੋਚੀ ਜੋੜੇ ਸਿਊਣ ਜੀ।
ਲੱਕੀ ਗੁਰਗਾਬੀ ਖੋਸਾ ਕੋਈ ਨਾਂ ਊਣ ਜੀ।
ਤਿੱਲਾ ਸੁਨੈਹਰੀ ਕਿਧਰੇ ਸਿਲਵਰ ਮਹਿਰੂਣ ਜੀ।
ਫੁੱਲ ਗਰੰਟੀ ਸੋਹਲ, ਬਾਹਲਾ ਬਲਵਾਨ ਜੀ।
ਦੱਸਾਂ ਕੀ ਏਸ ਵਿਆਹ ਦੀ.............।

ਕੱਪੜੇ ਸਿਊਣ ਦਰਜੀ ਵੱਖਰਾ ਬਜ਼ਾਰ ਹੈ।
ਮਹਿੰਗੇ ਤੋਂ ਮਹਿੰਗਾ ਕੱਪੜਾ ਹੁੰਦਾ ਤਿਆਰ ਹੈ।
ਜੈਸੀ ਕਮੀਜ਼ ਉਸੇ ਰੰਗੀ ਦਸਤਾਰ ਹੈ।
ਅੱਠ ਅੱਠ ਫੁੱਟ ਉਚੇ ਸ਼ੀਸ਼ੇ ਵੇਖਣ ਨਰ ਨਾਰੀਆ।
ਵਿਆਹ ਤੋਂ ਕਈ ਦਿਨ ਪਹਿਲਾ.........।

4. 1837 ਈਸਵੀ ਮਾਰਚ ਹੈ ਸੱਤ ਜੀ।
ਗੋਰੀਆ ਗੋਰੇ ਪਹੁੰਚੇਂ, ਖਾਖੀ ਸਿਰ ਜੱਤ ਜੀ।
ਖੜੇ ਫਰੀਦਕੋਟੀਏ ਰਾਜੇ ਪ੍ਰਤੱਖ ਜੀ।
ਜੀਂਦ, ਮਲੇਰਕੋਟਲਾ, ਨਾਭਿਓ, ਰਾਜਾਨ ਜੀ।
ਦੱਸਾਂ ਕੀ ਏਸ ਵਿਆਹ..........।

ਇਕ ਦਾਅ ਅੰਗਰੇਜ਼ ਅਫ਼ਸਰ ਫੈਮਲੀ ਸੰਗ ਹੈ।
ਮੁਲਤਾਨ, ਕਸ਼ਮੀਰ, ਕਾਬਲ, ਪ੍ਰਗਣਾਂ ਝੰਗ ਹੈ।
ਫੂਲਾ ਸਿੰਘ ਮਰਦ ਅਕਾਲੀ ਨਾਲ ਨਿਹੰਗ ਹੈ।
ਛੱਡਣ ਜੈਕਾਰੇ ਫੌਜਾ ਗੁਰੂ ਸਵਾਰੀਆ।
ਵਿਆਹ ਤੋਂ ਕਈ ਦਿਨ ਪਹਿਲਾ..........।

5. ਪਾਠ ਹਰਿਮੰਦਰ ਸਾਹਿਬ ਗਿਆ ਰਖਵਾਇਆ ਹੈ।
ਪੂਰਨ ਮਰਯਾਦਾ ਨੇ ਨਾਲ ਭੋਗ ਪਵਾਇਆ ਹੈ।
ਆਸਰਾ ਗੁਰ ਚਰਨਾਂ ਦਾ, ਸਭਨੇ ਤਕਾਇਆ ਹੈ।
ਹਾਜ਼ਰ ਹੋਏ ਗੁਰੂ ਦਵਾਰੇ ਸ਼ਰਧਾ ਨਾਲ ਆਣ ਜੀ।
ਦੱਸਾਂ ਕੀ ਇਸ ਵਿਆਹ ਦੀ..........।

ਪੰਜ ਲੱਖ ਹੈ ਗਿਣਤੀ ਸਾਰੀ ਮੰਨਦੇ ਵਿਦਵਾਨ ਜੀ।
ਰੱਜ ਰੱਜ ਕੇ ਕੀਤਾ ਸਭ ਦਾ ਆਦਰ ਸਨਮਾਨ ਜੀ।
ਅੰਮ੍ਰਿਤਸਰ ਸ਼ਹਿਰ ਝੂਮਿਆਂ ਖੁਸ਼ੀਆਂ ਵਿਚ ਆਣ ਜੀ।
ਮੋਹਰਾ ਰੱਜ ਰੱਜ ਅਮਰ ਸਿਹਾ ਕੌਰ ਤੋਂ ਵਾਰੀਆ।
ਵਿਆਹ ਤੋਂ ਕਈ ਦਿਨ ਪਹਿਲਾ........।

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਨੇ ਖੁੱਲਾ ਸੱਦਾ ਦੇ ਕੇ ਪ੍ਰਜਾ ਨੂੰ ਸੱਦਿਆ, ਵੱਡੇ-ਵੱਡੇ ਰਈਸ, ਅਮੀਰ ਤੇ ਵੱਖ-ਵੱਖ ਰਿਆਸਤਾਂ ਦੇ ਨਵਾਬ ਵੀ ਇਹ ਵਿਆਹ ਮੌਕੇ ਪਹੁੰਚੇ। ਕਈ ਪ੍ਰਕਾਰ ਦੇ ਪਕਵਾਨ ਵਰਤਾਏ ਜਾ ਰਹੇ ਸਨ। ਅੱਜ ਸ਼ਾਹੀ ਪਰਿਵਾਰ ਖੁਸ਼ੀ ਵਿਚ ਫੁਲਿਆਂ ਨਹੀਂ ਸੀ ਸਮਾ ਰਿਹਾ, 7 ਮਾਰਚ 1837 ਦਾ ਦਿਨ ਸੀ। ਹਰਿਮੰਦਰ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਕਰਵਾਇਆ ਗਿਆ। ਮਹਾਰਾਜਾ ਰਣਜੀਤ ਸਿੰਘ ਗੁਰੂ ਚਰਨਾਂ ਦਾ ਆਸਰਾ ਤੱਕ ਕੇ ਪੋਤੇ ਨੌਨਿਹਾਲ ਦੀ ਬਰਾਤ ਲੈ ਕੇ, ਤੁਰਨ ਦੀਆਂ ਤਿਆਰੀਆਂ ਮੁਕੰਮਲ ਕਰ ਚੁੱਕਾ ਸੀ, ਗੁਰਮਤਾ

ਇਹ ਹੋਇਆ ਕਿ ਬਰਾਤ ਅੰਮ੍ਰਿਤਸਰ ਤੋਂ ਚੜ੍ਹ ਕੇ ਅਟਾਰੀ ਪਹੁੰਚੇ ਤੇ ਡੋਲੀ ਲੈ ਕੇ ਫਿਰ ਲਾਹੌਰ ਜਾ ਕੇ ਉਤਾਰਾ ਹੋਵੇਗਾ। ਇਸ ਵਿਚਾਰ ਤੋਂ ਪਿੱਛੋ ਪੂਰੀ ਜਲੌ ਤੇ ਸੱਜ ਧੱਜ ਨਾਲ ਕਵਰ ਨੌਨਿਹਾਲ ਸਿੰਘ ਦੀ ਜੰਞ ਇਉਂ ਚੜ੍ਹਨ ਲੱਗੀ।

## ਕੋਰੜਾ

1. ਅਠਾਰਾਂ ਸੌ ਸੀ ਸੈਂਤੀ ਸੰਨ ਲੈਣਾ ਜਾਣ ਜੀ।
ਦਿਨ ਸੱਤ ਮਾਰਚ ਦਾ ਚੜ੍ਹਿਆ ਆਣ ਜੀ।
ਮਿਲੇ ਨਾ ਮਿਸਾਲ ਹੋਰ ਇਹਦੇ ਨਾਲ ਦੀ।
ਚੜ੍ਹਨ ਲੱਗੀ ਹੈ ਜੰਞ ਨੌਨਿਹਾਲ ਦੀ।

2. ਚੰਦਨ ਦੀ ਚੌਕੀ ਵਿਹੜੇ ਵਿਚ ਡਾਈ ਹੈ।
ਯੂਸਫ ਜਹੀ ਸੂਰਤ ਉੱਤੇ ਬਿਠਾਈ ਹੈ।
ਵੱਟਨਾ ਕੋਈ ਲਾਵੇ ਕੋਈ ਜਲ ਡਾਲ ਦੀ।
ਚੜ੍ਹਨ...............।

3. ਮਿਲਣ ਵਧਾਈਆ ਰਾਣੀ ਚੰਦ ਕੌਰ ਨੂੰ।
ਖਾਰੇ ਸੀ ਚੜ੍ਹਾਇਆ ਜਾਣੀ ਉਦੇ ਕੌਰ ਨੂੰ।
ਹਰ ਮਾਂ ਐਸਾ ਹੈ ਵਕਤ ਭਾਲਦੀ।
ਚੜ੍ਹਨ...............।

4. ਤਿਆਰ ਹੋ ਕੇ ਪੰਜ ਲੱਖ ਜੰਞੀ ਆਏ ਨੇ।
ਸ਼ਗਨਾਂ ਦੇ ਸੇਹਰੇ ਕੌਰ ਨੂੰ ਸਜਾਏ ਨੇ।
ਜਾਵਾਂ ਬਲਿਹਾਰੇ ਚੜ੍ਹਤ ਕਮਾਲ ਦੀ।
ਚੜ੍ਹਨ...............।

5. ਗੁਰੂ ਦਾ ਪਿਆਰ ਸੀ ਸਮੋਇਆ ਅੰਦਰ।
ਸ਼ਰਧਾ ਨਾ ਆਣ ਪਹੁੰਚੇ ਹਰਿਮੰਦਰ।
ਓਟ ਆ ਤਕਾਈ ਗੁਰੂ ਦੀਨ ਦਿਆਲ ਦੀ।
ਚੜ੍ਹਨ...............।

6. ਫੁੱਲਾਂ ਉੱਤੇ ਜਿਵੇਂ ਸੱਜਰੀ ਬਹਾਰ ਹੈ।
ਬੱਦਲਾ ਚੋਂ ਚੰਦ ਦਿੱਸ ਰਿਹਾ ਬਾਹਰ ਹੈ।
ਖੁਸ਼ੀਆਂ ਝੂਮਦੀ ਬਰਾਤ ਨਾਲਦੀ।
ਚੜ੍ਹਨ..............।

7. ਖੜਕ ਸੋਹ ਦਾ ਪੁੱਤ ਚੰਨ ਚੰਦ ਕੌਰ ਦਾ।
ਦਾਦਾ ਰਣਜੀਤ ਬਾਦਸ਼ਾਹ ਲਾਹੌਰ ਦਾ।
ਪੋਤੇ ਉੱਤੇ ਸੁੱਟ ਕਰਦਾ ਕਮਾਲ ਦੀ।
ਚੜ੍ਹਨ..............।

8. ਰਾਜੇ ਮਹਾਰਾਜੇ ਦੂਰੋਂ ਦੂਰੋਂ ਆਏ ਨੇ।
ਸਣ ਪ੍ਰਵਾਰ ਫੌਜ ਵੀ ਲਿਆਏ ਨੇ।
ਗੋਰਿਆ ਨਾ ਮੇਮਾ ਗੱਲ ਜੇ ਖਿਆਲ ਦੀ।
ਚੜ੍ਹਨ..............।

9. ਤੋਪਾਂ ਦੀ ਸਲਾਮੀ ਚੱਲੀਆਂ ਬੰਦੂਕਾਂ ਜੀ।
ਆਤਸ਼ਬਾਜੀਆਂ ਨੇ ਪਾਈਆਂ ਛੂਕਾਂ ਜੀ।
ਦੂਸਰੀ ਅਵਾਜ ਘੋੜਿਆ ਦੀ ਚਾਲ ਦੀ।
ਚੜ੍ਹਨ..............।

10. ਹਾਥੀ ਉੱਤੇ ਕਵਰ ਅਸਵਾਰ ਹੋ ਗਿਆ।
ਵੱਲ ਜੋ ਅਟਾਰੀ ਦੇ ਤਿਆਰ ਹੋ ਗਿਆ।
ਦੱਸ ਗੱਲ "ਅਮਰ" ਅਗੇਰੇ ਹਾਲ ਦੀ।
ਚੜ੍ਹਨ..............।

ਬਰਾਤੀਆਂ ਦੀ ਗਿਣਤੀ ਪੰਜ ਲੱਖ ਤੋਂ ਵੱਧ ਸੀ ਤਿਲ ਮਾਰਿਆ ਭੁੰਜੇ ਨਹੀਂ ਸੀ ਡਿੱਗਦਾ, ਚਾਰ ਚੁਫੇਰੇ ਰੋਣਕਾਂ ਲੱਗੀਆਂ ਸਨ। ਨਹਾਈ ਧੋਈ ਦੀ ਰਸਮ ਤੋਂ ਬਾਅਦ ਖੁੱਲੇ ਪੰਡਾਲ ਵਿਚ ਸੇਹਰੇ ਦੀ ਰਸਮ ਅਦਾ ਹੋਈ। ਖੁਸ਼ੀਆਂ ਦੇ ਜੈਕਾਰੇ ਛੱਡ ਗਏ, ਅਕਾਲੀ ਫੌਜ ਨੇ ਤੋਪਾਂ ਦੀ ਸਲਾਮੀ ਦਿੱਤੀ, ਕੇਸਰੀ ਝੰਡਾ ਝਲਾਉਣ ਦੀ ਰਸਮ ਵੀ ਅਦਾ ਕੀਤੀ ਗਈ, ਉਪਰੰਤ ਅਰਦਾਸਾਂ ਸੋਧ ਕੇ ਬਰਾਤ ਹਰਿਮੰਦਰ ਸਾਹਿਬ ਮੱਥਾ ਟੇਕਣ ਲਈ ਪਹੁੰਚੀ। ਕਹਿੰਦੇ ਨੇ ਇਕ ਹਜ਼ਾਰ ਬੁਕਤੀਆਂ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕ ਕੇ ਭੇਟਾ ਕੀਤੀਆਂ। ਫਿਰ ਅਕਾਲ

ਤਖ਼ਤ ਸਾਹਿਬ ਮੱਥਾ ਟੇਕਿਆ ਗਿਆ, ਦੋ ਸੋ ਪੱਚੀ ਰੁਪੈ ਹਰ ਗੁਰਦੁਆਰੇ ਲਈ ਦਿੱਤੇ ਗਏ, ਪੰਜ ਸੋ ਰੁਪੈ ਅਕਾਲੀ ਜੱਥੇ ਨੂੰ ਲੰਗਰ ਲਈ ਦਿੱਤੇ ਗਏ। ਇਸ ਤੋਂ ਬਾਅਦ ਬਰਾਤ ਅੰਮ੍ਰਿਤਸਰ ਤੋਂ ਅਟਾਰੀ ਵੱਲ ਰਵਾਨਾ ਹੋਈ, ਸ਼ਿਗਾਰੇ ਹੋਏ ਹਾਥੀ ਘੋੜੇ ਆਪਣੀ ਮਿਸਾਲ ਆਪ ਸਨ, ਸ਼ੇਰੇ ਪੰਜਾਬ ਤੇ ਗਵਰਨਰ ਸਰ ਹੈਨਰੀ ਇੰਦਰ ਰਾਜ ਹਾਥੀ 'ਤੇ ਅਸਵਾਰ ਸਨ। ਕਵਰ ਨੌਨਿਹਾਲ ਸਿੰਘ ਆਪਣੇ ਹਾਥੀ ਤੇ ਬੈਠਾ ਸ਼ੋਭਾ ਪਾ ਰਿਹਾ ਸੀ, ਟਿੱਕਾ ਖੜਕ ਸਿੰਘ ਤੇ ਸ਼ੇਰ ਸਿੰਘ ਤੇ ਬਾਕੀ ਦੇ ਬਰਾਤੀ ਰੱਥ, ਬੱਘੀਆਂ, ਤੇ ਸੁਸ਼ੋਭਿਤ ਸਨ, ਇਹ ਚਾਵਾਂ ਦਾ ਕਾਫਲਾ, ਹਾਸੇ ਦਾ ਸਮੁੰਦਰ, ਪੂਰੇ ਜਾਹੋ ਜਲਾਲ ਨਾਲ ਅਟਾਰੀ ਵੱਲ ਵੱਧ ਰਿਹਾ ਸੀ। ਅੰਮ੍ਰਿਤਸਰ ਸਾਹਿਬ ਤੋਂ ਲੈ ਕੇ ਅਟਾਰੀ ਤੱਕ ਪੂਰੇ 12 ਕੋਹ ਵਿਚ ਇਹ ਪੰਜ ਲੱਖ ਬਰਾਤੀਆਂ ਦੀ ਭੀੜ ਸੀ, ਦੋ ਦੋ ਹਜ਼ਾਰ ਰੁਪੈ ਦੀਆਂ ਥੈਲੀਆਂ ਹਾਥੀਆਂ 'ਤੇ ਰੱਖੀਆਂ ਸੀ। ਜੋ ਮਾਇਆ ਖੁੱਲ੍ਹੇ ਦਿਲ ਨਾਲ ਮੰਗਤਿਆਂ ਵਿਚ ਵਰਤਾਈ ਜਾ ਰਹੀ ਸੀ। ਕਹਿੰਦੇ ਸ਼ਾਮਾਂ ਦੇ ਵਕਤ ਬਰਾਤ ਦਾ ਢੁਕਾਅ ਅਟਾਰੀ ਹੋਇਆ ਤੇ ਅੱਗੋ ਸ੍ਰ. ਸ਼ਾਮ ਸਿੰਘ ਅਟਾਰੀ ਵਾਲੇ ਨੇ ਚਾਵਾਂ ਦੇ ਨਾਲ ਬਰਾਤ ਨੂੰ ਜੀ ਆਇਆ ਆਖ ਕੇ ਬੜੀ ਸ਼ਿੱਦਤ ਨਾਲ ਦਿਲ ਖੋਲ੍ਹ ਕੇ ਸਵਾਗਤ ਕੀਤਾ।

## ਟਰਨ ਛੰਦ

1. ਸ਼ਾਮਾਂ ਵੇਲੇ ਪਹੁੰਚੀ ਜਾ ਕੇ ਜੰਞ ਅਟਾਰੀ ਜੀ।
ਨਗਰ ਦੇ ਪਤਵੰਤੇ ਜੁੜ ਗਈ ਖਲਕਤ ਸਾਰੀ ਜੀ।
ਪੜ੍ਹ ਦਿੱਤਾ ਸੀ ਦੋਹਿਰਾ ਭਾਈ ਨੇ ਅਰਦਾਸ ਦਾ।
ਸ਼ਾਮ ਸਿੰਘ ਸਰਦਾਰ ਸੁਵਾਗਤ ਕਰੇ ਬਰਾਤ ਦਾ।

2. ਮਿਲਣੀ ਹੋਈ ਇਕ ਦੂਜੇ ਗਲ ਪਾਏ ਹਾਰ ਗਏ।
ਇਕ ਦੂਜੇ ਦੇ ਮੂੰਹ ਜੁਠਾਏ ਨਾਲ ਪਿਆਰ ਗਏ।
ਪੱਤਾ ਪੱਤਾ ਝੂਮ ਰਿਹਾ ਸੀ ਕਾਇਨਾਤ ਦਾ।
ਸ਼ਾਮ ਸਿੰਘ...............

3. ਮਾਨੋ ਫੁੱਲ ਬਰਸਾਏ ਅਰਸ਼ਾ ਵਿਚੋਂ ਪਰੀਆਂ ਨੇ।
ਮਿਲਣੀ ਮੌਕੇ ਸੋਨਾ ਚਾਂਦੀ ਜੇਵਰ ਜਰੀਆ ਨੇ।
ਮਹਿੰਗੇ ਤੋਂ ਸੀ ਮਹਿੰਗਾ ਮੁੱਲ ਹਰੇਕ ਸੁਗਾਤ ਦਾ।
ਸ਼ਾਮ ਸਿੰਘ...............

4. ਚਾਰ ਚੁਫੇਰੇ ਖੁਸ਼ੀਆਂ ਦੇ ਗਏ ਮੰਗਲ ਗਾਏ ਨੇ।
ਦਾਤੇ ਮੇਲ ਮਿਲਾਏ ਹਮ ਘਰ ਸਾਜਣ ਆਏ ਨੇ।
ਸ਼ੁਕਰ ਗੁਜਾਰਿਆ ਜਾ ਰਿਹਾ ਸੀ ਦਾਤੇ ਦੀ ਦਾਤ ਦਾ।
ਸ਼ਾਮ ਸਿੰਘ................

5. ਮੋਹਰਾ ਇਕ ਸੋ ਇਕ ਸੁਨੈਹਰੀ, ਘੋੜਾ ਨਾਲ ਜੀ।
ਆਦਰ ਸ਼ੇਰ ਪੰਜਾਬ ਦਾ ਮਿਲਣੀ ਹੋਈ ਕਮਾਲ ਜੀ।
ਸ਼ੇਰ ਸਿੰਘ ਨੂੰ ਘੋੜਾ ਸੀ ਦਰਿਆਈ ਜਾਤ ਦਾ।
ਸ਼ਾਮ ਸਿੰਘ................

6. ਖੜਕ ਸਿੰਘ ਸੀ ਕੁੜਮ ਅਟਾਰੀ ਦੇ ਸਰਦਾਰ ਦਾ।
ਇਕ ਘੋੜਾ, ਅਕਵਿੰਜਾ ਮੋਹਰਾ ਉਸ ਤੋਂ ਵਾਰ ਦਾ।
ਹੋਈ ਫੁੱਲਾਂ ਦੀ ਵਰਖਾ ਮੌਸਮ ਜਿਉਂ ਬਰਸਾਤ ਦਾ।
ਸ਼ਾਮ ਸਿੰਘ................

7. ਨੌਕਰ ਚਾਕਰ ਹਾਥੀ ਘੋੜੇ ਊਠ ਸੰਭਾਲ ਰਹੇ।
ਤੂੜੀ ਦਾਣਾ ਥਾਉ ਥਾਂਈ ਸਭ ਨੂੰ ਡਾਲ ਰਹੇ।
ਵਕਤ ਹੋ ਗਿਆ ਉੱਤੇ ਸੀ ਖੁਸ਼ੀਆਂ ਦੀ ਰਾਤ ਦਾ।
ਸ਼ਾਮ ਸਿੰਘ................

8. ਵਰਤ ਰਹੇ ਮਠਿਆਈਆਂ ਲੱਡੂ ਅੰਤ ਨਾ ਆਉਂਦਾ ਹੈ।
ਹਰ ਕੋਈ ਵਾਹ ਵਾਹ ਸ਼ਾਮ ਸਿੰਘ ਦਾ ਆਖ ਸੁਣਾਉਂਦਾ ਹੈ।
ਕਈ ਪ੍ਰਕਾਰ ਦੇ ਭੋਜਨ ਨਹੀਂ ਕੋਈ ਅੰਤ ਖੁਰਾਕ ਦਾ।
ਸ਼ਾਮ ਸਿੰਘ................

9. ਸੋਹਨ ਕਨਾਤਾ ਤੰਬੂ ਸੀ ਪ੍ਰਬੰਧ ਵਡੇਰਾ ਜੀ।
ਰਾਤ ਬਰਾਤੀਆਂ ਆਣ ਇਕ ਥਾਂ ਲਾਇਆ ਡੇਰਾ ਜੀ।
ਜੰਦ ਕੋਰ ਦੀ ਆਇਆ ਸੀ ਬੰਦਾ ਹਰ ਜਾਤ ਦਾ।
ਸ਼ਾਮ ਸਿੰਘ................

10. ਇਕ ਦਾਅ ਬੱਗੀਆ ਡੱਕੀਆ ਸੀ ਦੇ ਕੇ ਤਰਤੀਬ ਜੀ।
ਦੂਜੇ ਪਾਸੇ ਤੋਪਾਂ ਖੜੀਆਂ ਗੱਲ ਅਜੀਬ ਜੀ।
ਨਾਲ ਅਕਾਲੀ ਫੂਲਾ ਸਿੰਘ ਸੂਰਜ ਪ੍ਰਭਾਤ ਦਾ।
ਸ਼ਾਮ ਸਿੰਘ...............

11. ਹਰ ਪਾਸੀ ਨਿਗਰਾਨੀ ਰੱਖੀ ਖੁਦ ਸਰਦਾਰ ਜੀ।
ਹਰ ਬੰਦੇ ਨੂੰ ਰਜਵਾਂ ਦਿੱਤਾ ਹੈ ਸਤਿਕਾਰ ਜੀ।
ਅਮਰਜੀਤ ਸਿਰਾਂ ਗੱਲ ਨਹੀਂ ਉਹਦੀ ਇਕ ਇਕ ਬਾਤ ਦਾ।
ਸ਼ਾਮ ਸਿੰਘ...............

ਮਿਲਣੀ ਤੋਂ ਬਾਅਦ ਬਰਾਤ ਨੂੰ ਠਹਿਰਾਇਆ ਗਿਆ ਮੰਗਤੇ ਆ ਰਹੇ ਨੇ, ਤੇ ਸ਼ੇਰੇ ਪੰਜਾਬ ਦੀ ਵਡਿਆਈ ਕਰਕੇ ਮੋਹਰਾਂ ਦੀ ਮੰਗ ਕਰ ਰਹੇ ਨੇ। ਬਾਦਸ਼ਾਹ ਨੇ ਕਹਿ ਦਿੱਤਾ ਕਿ ਜਿੰਨੇ ਕਿਸੇ ਦੇ ਪਰਵਾਰ ਦੇ ਜੀਅ ਨੇ ਉਹ ਉਨੀਆਂ ਹੀ ਮੋਹਰਾਂ ਖੜ ਸਕਦਾ ਹੈ, ਕਹਿੰਦੇ ਨੇ ਇਕ ਮਰਾਸੀ ਨੇ ਕੀੜਿਆਂ ਦਾ ਭਰਿਆ ਹੋਇਆ ਘੜਾ ਜੀਹਦਾ ਮੂੰਹ ਘੁੱਟ ਕੇ ਪਰਨੇ ਨਾਲ ਬੰਨਿਆ ਸੀ, ਬਾਦਸ਼ਾਹ ਦੇ ਅੱਗੇ ਲਿਆ ਕੇ ਰੱਖ ਦਿੱਤਾ ਤੇ ਬੇਨਤੀ ਕਰਕੇ ਕਹਿਣ ਲੱਗਾ, ਰਾਜਣ ਇਹ ਮੇਰਾ ਪਰਿਵਾਰ ਹੈ? ਇਤਿਹਾਸ ਕਹਿੰਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਉਹਦਾ ਘੜਾ ਸੋਨੇ ਦੀਆਂ ਮੋਹਰਾਂ ਨਾਲ ਭਰ ਦਿੱਤਾ। ਉਹ ਮਰਾਸੀ ਹਜ਼ੂਰ ਦਾ ਜੱਸ ਗਾਉਂਦਾ-ਗਾਉਂਦਾ ਖੁਸ਼ੀ-ਖੁਸ਼ੀ ਆਪਣੇ ਘਰ ਚੱਲਿਆ ਗਿਆ। ਕਹਿੰਦੇ, ਉਦੋਂ ਇਹ ਕਹਾਵਤ ਪ੍ਰਸਿੱਧ ਹੋਈ ਸੀ ਕਿ ਮਹਾਰਾਜਾ ਰਣਜੀਤ ਸਿੰਘ ਦੇ ਦਾਨ ਦਿੱਤਿਆਂ ਕੰਗਾਲ ਵੀ ਸ਼ਾਹ ਬਣ ਜਾਂਦੇ ਹਨ। ਸਾਰੇ ਸੰਸਾਰ ਦਾ ਰਟਨ ਕਰਕੇ ਵੇਖ ਲਉ, ਪੰਜਾਬ ਵਰਗੇ ਲੋਕ ਪੰਜਾਬ ਵਰਗਾ ਪਾਣੀ ਪ੍ਰਮਾਤਮਾ ਨੇ ਪੰਜਾਬ ਦੀ ਧਰਤੀ 'ਤੇ ਕੋਈ ਵੱਖਰੀ ਬਖ਼ਸ਼ਿਸ਼ ਕਰਕੇ ਇਸ ਨੂੰ ਨਿਵਾਜਿਆ ਹੈ। ਖੁੱਲੇ-ਸੁਭਾਅ ਦੇ ਲੋਕ, ਖੁੱਲਾ ਹਾਸਾ ਮਾਖੋਲ ਇਥੋਂ ਦੇ ਜਨ ਜੀਵਨ ਦਾ ਅਧਾਰ ਹੈ, ਜਦੋਂ ਫਿਰ ਖ਼ੁਸ਼ੀਆਂ ਦਾ ਮੰਜਰ ਹੋਣੇ ਉਦੇ ਤਾਂ ਬਿਦ ਕੇ ਹਾਸਾ, ਠੱਠਾ, ਟਿੱਚਰ ਮਾਖੋਲ ਹੋਣਾ ਸੁਭਾਵਿਕ ਹੈ। ਕਵਰ ਨੌਨਿਹਾਲ ਸਿੰਘ ਪਲੰਘੇ 'ਤੇ ਬੈਠਾ ਤੇ ਨਾਨਕੀ ਦੀਆਂ ਸਹੇਲੀਆਂ ਆਣਕੇ ਕਵਰ ਨੂੰ ਕਿਵੇਂ ਸਤਾਉਂਦੀਆਂ ਨੇ (ਵਾਕ ਕਵੀ)।

## ਕੋਰੜਾ ਛੰਦ

1. ਪਲੰਘ ਤੇ ਬੈਠਾ ਨੌਨਿਹਾਲ ਸੱਜ ਕੇ।
ਕੁੜੀਆਂ ਦੁਵਾਲੇ ਆਣ ਹੋਈਆਂ ਭੱਜ ਕੇ।

ਪਰਚੇ ਵਿਅੰਗ ਨਾਲ ਪਾਉਣ ਲੱਗੀਆਂ।
ਕੁੜੀਆਂ ਸ਼ਹਿਜਾਦੇ ਨੂੰ ਸਤਾਉਣ ਲੱਗੀਆਂ।

2. ਰੰਗਲੇ ਪੰਜਾਬ ਦੇ ਰਵਾਜ਼ ਵੱਖਰੇ।
ਵੱਖਰੀਆਂ ਰੀਤਾਂ ਤੇ ਮਜ਼ਾਜ ਵੱਖਰੇ।
ਨਾਲ ਮਠਿਆਈ ਮੂੰਹ ਜੁਠਾਉਣ ਲੱਗੀਆਂ।
ਕੁੜੀਆਂ................।

3. ਚੂਢੀਆਂ ਵੱਢਣ ਨਜ਼ਰਾਂ ਬਚਾ ਕੇ ਜੀ।
ਹਾਸਾ ਠੱਠਾ ਕਰਦੀਆਂ ਸੱਭੇ ਆ ਕੇ ਜੀ।
ਹੱਸ ਖੇਡ ਚਿੱਤ ਪ੍ਰਚਾਉਣ ਲੱਗੀਆਂ।
ਕੁੜੀਆਂ................।

4. ਘੇਰ ਲਿਆ ਚੰਦ ਆਣ ਕੇ ਚਕੋਰਾ ਨੇ।
ਜਾਣ ਜਾਣ ਲਾਉਣ ਗੁੱਝੀਆਂ ਟਕੋਰਾ ਨੇ।
ਜਾਣੋਂ ਡਾਰਾਂ ਖੰਭਾਂ ਤੋਂ ਬਣਾਉਣ ਲੱਗੀਆਂ।
ਕੁੜੀਆਂ................।

5. ਲਾਚੀਆਂ ਪਰੋ ਕੇ ਸੀ ਬਣਾਏ ਹਾਰ ਜੀ।
ਰੀਝਾਂ ਨਾਲ ਵਿਚ ਗੁੰਦ ਕੇ ਪਿਆਰ ਜੀ।
ਟਿੱਚਰਾਂ ਕਰਨ ਗਲ ਪਾਉਣ ਲੱਗੀਆਂ।
ਕੁੜੀਆਂ................।

6. ਝੋਲੀ ਵਿਚ ਪਾਉਣ ਮਿਸ਼ਰੀ ਪਤਾਸੇ ਜੀ।
ਖੁਸ਼ੀਆਂ ਨੇ ਗੂੰਜ ਪਾਈ ਹਰ ਪਾਸੇ ਜੀ।
ਰਲ ਮਿਲ ਖੁਸ਼ੀਆਂ ਮਨਾਉਣ ਲੱਗੀਆਂ।
ਕੁੜੀਆਂ................।

7. ਹਾਸਾ ਠੱਠਾ ਖੂਬ ਕਰਨ ਮਾਖੋਲ ਜੀ।
ਭਾਗਾ ਨਾਲ ਆਉਂਦਾ ਖੁਸ਼ੀ ਦਾ ਮਾਹੌਲ ਜੀ।

ਜੋੜਾ ਸ਼ਹਿਜ਼ਾਦੇ ਦਾ ਲੁਕਾਉਣ ਲੱਗੀਆਂ।
ਕੁੜੀਆਂ...............।

8. ਜੋੜਾ ਪ੍ਰਤਾਉਣ ਦੇ ਲਈ ਲਾਗ ਮੰਗਣ।
ਮੰਗ ਕੀਤੀ ਮੋਹਰਾਂ ਦੀ ਰਤਾ ਨਾ ਸੰਗਣ।
ਸੱਤਰਾ 'ਚ ਗੱਲ ਨੂੰ ਮੁਕਾਉਣ ਲੱਗੀਆਂ।
ਕੁੜੀਆਂ...............।

9. ਖੋਏ ਵਿਚ ਭਰ ਮਿਰਚਾ ਸੀ ਲਾਲ ਜੀ।
ਕਵਰ ਦੇ ਮੂੰਹ 'ਚ ਅੱਗ ਦਿੱਤੀ ਬਾਲ ਜੀ।
ਕੰਨਾਂ ਵਿਚੋਂ ਸੇਕ ਇਉਂ ਕਢਾਉਣ ਲੱਗੀਆਂ।

ਮਾਨੋ ਚਾਰ ਚੁਫੇਰੇ ਖੁਸ਼ੀਆਂ ਡੁੱਲ੍ਹ-ਡੁੱਲ੍ਹ ਪੈਂਦੀਆਂ ਸਨ। ਚਾਈ-ਚਾਈ ਵਕਤ ਅੱਖ ਦੇ ਪਲਕਾਰੇ ਗੁਜਰ ਰਿਹਾ ਸੀ, 8 ਮਾਰਚ 1837 ਈ. ਬੁੱਧਵਾਰ ਨੂੰ ਬੜੀ ਸ਼ਰਧਾ ਨਾਲ ਸੇਵਾਦਾਰਾਂ ਨੇ ਖੁੱਲ੍ਹੇ ਪੰਡਾਲ ਵਿਚ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ, ਤੇ ਪਾਵਨ ਵਾਕ ਆਇਆ।

ਰਾਗ ਸੂਹੀ ਮਹਲਾ ੪ ਛੰਤ

ਹਰਿ ਪ੍ਰਭਿ ਕਾਜੁ ਰਚਾਇਆ॥ ਗੁਰਮੁਖਿ ਵੀਆਹਣਿ ਆਇਆ॥ (ਅੰਗ ੭੭੫)

ਮੁੱਖ ਵਾਕ ਤੋਂ ਬਾਅਦ ਸੱਚਖੰਡ ਹਰਿਮੰਦਰ ਸਾਹਿਬ ਜੀ ਦੇ ਹਜ਼ੂਰੀ ਰਾਗੀਆਂ ਨੇ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ। ਅੱਠ ਵਜੇ ਬਰਾਤੀਆਂ ਨੂੰ ਅਨੰਦ ਕਾਰਜ ਲਈ ਸੱਦਿਆ ਗਿਆ, ਮੱਥਾ ਟੇਕਣ ਉਪਰੰਤ ਪਤਵੰਤੇ ਗੁਰੂ ਚਰਨਾਂ 'ਚ ਬਿਰਾਜਮਾਨ ਹੋ ਗਏ, ਤੇ ਅਨੰਦ ਕਾਰਜ ਪ੍ਰਾਰੰਭ ਹੋ ਗਿਆ, ਚਾਰ ਲਾਵਾਂ ਦਾ ਪਾਠ ਹੋਇਆ ਤੇ ਸਤਿਗੁਰਾਂ ਦੀ ਕਿਰਪਾ ਵਰਤੀ, ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿ. ਗੁਰਮੁੱਖ ਸਿੰਘ ਜੀ ਨੇ ਸੁਭਾਗੀ ਜੋੜੀ ਨੂੰ ਸਿੱਖਿਆ ਦਿੱਤੀ, ਇਸ ਤੋਂ ਉਪਰੰਤ ਸ. ਸ਼ਾਮ ਸਿੰਘ ਅਟਾਰੀ* ਵਾਲੇ ਲੜਕੀ ਦੇ ਗਲ ਕੀਮਤੀ ਹਾਰ ਪਾਏ ਤੇ ਨਾਲ ਮਹਾਰਾਜਾ ਰਣਜੀਤ ਸਿੰਘ ਜੀ ਨੇ ਵੀ ਜੋੜੀ ਦੇ ਗਲ ਹੀਰਿਆਂ ਦੇ ਹਾਰ ਪਾਏ। ਵਿਆਹ ਦੀ ਅਰਦਾਸ ਤੋਂ ਬਾਅਦ ਗੁਰੂ ਦੀ ਦੇਗ ਵਰਤਾਈ ਗਈ। ਫਿਰ ਚਾਹ ਪਾਣੀ ਛੱਕਣ ਤੋਂ ਬਾਅਦ ਇਕ ਖੁੱਲ੍ਹਾ ਅਖਾੜਾ ਸਜਾਇਆ ਗਿਆ। ਜਿਸ ਵਿਚ ਪੰਜਾਬ ਦੇ ਵੱਖ-ਵੱਖ ਕਲਾਵਾਨਾਂ ਨੇ ਆਪਣੇ-ਆਪਣੇ ਹੁਨਰ ਦੀ ਪੇਸ਼ਕਾਰੀ ਕੀਤੀ।

---

*(ਸ. ਸ਼ਾਮ ਸਿੰਘ ਅਟਾਰੀ ਦਾ ਪ੍ਰਸੰਗ ਪੜ੍ਹਨ ਦੇ ਚਾਹਵਾਨ ਪਾਠਕ "ਅਮਰ ਜਰਨੈਲ" ਪੁਸਤਕ ਪੰਨਾ 47 ਤੋਂ ਪੜ੍ਹ ਸਕਦੇ ਹਨ।)

ਪਹਿਲਵਾਨਾਂ ਦਾ ਘੋਲ, ਹਾਥੀਆਂ ਦੀ ਲੜਾਈ, ਘੋੜ ਦੌੜ, ਨੇਜਾ ਬਾਜੀ, ਗਤਕਾ, ਆਦਿਕ ਖੇਡਾਂ ਖੇਡਣ ਵਾਲੇ ਖਿਡਾਰੀਆਂ ਨੂੰ ਸਰਕਾਰ ਨੇ ਖੁੱਲ ਦਿਲੀ ਨਾਲ ਇਨਾਮ ਦੇ ਕੇ ਨਿਵਾਜਿਆ, ਖੇਡਾਂ ਤੋਂ ਪਿੱਛੋਂ ਸ਼ਾਮ ਨੂੰ ਖੱਟ ਵਿਛਾਈ ਗਈ, ਇਸ ਮੌਕੇ ਬਰਾਤੀਆਂ ਨੂੰ ਰੁਤਬੇ ਮੁਤਾਬਿਕ ਸ੍. ਸ਼ਾਮ ਸਿੰਘ ਅਟਾਰੀ ਵਾਲੇ ਨੇ ਬੈਠਣ ਵਾਸਤੇ ਸੋਨੇ ਤੇ ਚਾਂਦੀ ਦੀਆਂ ਕੁਰਸੀਆਂ ਡਾਹ ਕੇ ਦਿੱਤੀਆਂ। ਜ਼ਿਕਰ ਯੋਗ ਹੈ ਸ੍. ਸ਼ਾਮ ਸਿੰਘ ਨੇ 11 ਹਾਥੀ, 100 ਘੋੜਾ, 100 ਊਠ, 101 ਗਊਆਂ, 101 ਲਵੇਰੀਆਂ ਮੱਝਾਂ, 500 ਦੁਸ਼ਾਲੇ, ਦਾਨ ਦਿੱਤੇ। ਇਤਿਹਾਸ ਨੇ ਸੋਨੇ ਚਾਂਦੀ ਦੇ ਬਰਤਨਾਂ ਦਾ ਜ਼ਿਕਰ ਵੀ ਕੀਤਾ ਹੈ। ਆਖਿਰ ਰਸਮ ਰਿਵਾਜ਼ਾਂ ਤੋਂ ਬਾਅਦ ਡੋਲੀ ਵਿਦਾ ਕਰਨ ਦਾ ਵਕਤ ਆ ਗਿਆ। ਇਹ ਵੇਲਾ ਬੜਾ ਦੁਖਦਾਈ ਹੁੰਦਾ ਹੈ। ਧੀ ਮਾਂ-ਬਾਪ ਦੀ ਆਂਦਰ ਹੈ। ਧੁੱਪਾਂ ਛਾਂਵਾਂ ਤੋਂ ਬਚਾ ਕੇ ਚਾਵਾਂ ਮਲਾਰਾ ਨਾ ਪਾਲੀ ਹੋਈ ਧੀ ਨੂੰ ਮਾਪੇ ਹੱਥੀ ਡੋਲੀ ਪਾ ਕੇ ਵਦਾਇਗੀ ਦਿੰਦੇ ਹਨ। ਉਦੋ ਧੀਆਂ ਦੇ ਨੇਤਰ ਉਛਲ ਪੈਂਦੇ ਹਨ। ਬਾਬਲ ਦਾ ਘਰ ਪਲਾਂ 'ਚ ਪਰਾਇਆ ਹੋ ਜਾਏਗਾ, ਸੁਹਰਾ ਘਰ ਜਿਥੇ ਜਾ ਕੇ ਪੈਰ ਪਾਉਣਾ ਹੈ, ਪਤਾ ਨਹੀਂ ਉਸ ਘਰ 'ਚ ਮਾਂ ਬਾਪ ਵਰਗਾ ਪਿਆਰ ਨਿਮਾਣੀ ਨੂੰ ਮਿਲੇ ਜਾਂ ਨਾ ਮਿਲੇ, ਜਦੋਂ ਇਹ ਖਿਆਲ ਡੋਲੀ ਚੜ੍ਹਨ ਵੇਲੇ ਧੀ ਦੇ ਦਿਲ ਆਉਂਦਾ ਹੈ ਤਾਂ ਉਹ ਐਸੇ ਅਣ ਕਿ ਆਸੇ ਦਰਦ ਛੇੜ ਜਾਂਦਾ ਹੈ। ਤਾਂ ਉਦੋਂ ਧੀ ਸਰਦ ਹੌਕਾ ਲੈ ਕੇ ਅੱਖਾਂ ਭਰ ਆਉਂਦੀ ਐ ਤੇ ਬਾਬਲ ਦੇ ਗਲ ਲੱਗ ਕੇ ਬੜੀ ਵੱਡੀ ਹਿੰਮਤ ਕਰਕੇ ਵੈਰਾਗ ਦੀਆਂ ਦੋ ਗੱਲਾਂ ਡੋਲੀ ਚੜ੍ਹਨ ਲੱਗਿਆ ਇਉਂ ਕਰਦੀ ਐ।

## ਗੀਤ

1. ਧੀ ਲਾਡਾਂ ਨਾਲ ਪਾਲੀ ਬਾਬਲ।
ਕਿਉਂ ਕਰਦੇ ਐ ਕਾਹਲੀ ਬਾਬਲ।
ਡੋਲੀ ਦੇ ਵਿਚ ਪਾਕੇ ਧੀ ਨੂੰ, ਹੱਥੀ ਰਿਹੈ ਏ ਤੋਰ ਵੇ ਬਾਬਲ ਰਾਜਿਆ।
ਮੈਨੂੰ ਦੋ ਦਿਨ ਰੱਖ ਲੈ ਹੋਰ ਵੇ ਬਾਬਲ ਰਾਜਿਆ।

2. ਮਾਂ ਪਿਉ ਦੀਆਂ ਅਸੀਸਾਂ ਲੈ ਕੇ।
ਧੀ ਤੁਰ ਜਾਉਗੀ ਡੋਲੀ ਬਹਿਕੇ।
ਧੀਆਂ ਦਾ ਨਾ ਮਾਪਿਆ ਅੱਗੇ, ਹੁੰਦਾ ਕੋਈ ਜੋਰ ਵੇ ਬਾਬਲ ਰਾਜਿਆ।
ਮੈਨੂੰ ਦੋ....................।

3. ਬਚਪਨ ਜਿਹੜੀ ਥਾਂ ਬਿਤਾਇਆ।
ਉਹ ਵੇਹੜਾ ਸਾਨੂੰ ਰਾਸ ਨਾ ਆਇਆ।
ਪੱਥਰ ਸੀਨੇ ਰੱਖ ਫੜਾਤੀ ਹੱਥ ਬੇਗਾਨੇ ਡੋਰ ਵੇ ਬਾਬਲ ਰਾਜਿਆ।
ਮੈਨੂੰ ਦੋ..................।

4. ਗੁੱਡੀਆਂ ਅਤੇ ਪਟੋਲੇ ਰੋਵਨ।
ਵੀਰੇ ਕੰਧਾਂ ਉਹਲੇ ਰੋਵਨ।
ਭੋਲੀ ਅੰਮੜੀ ਪਾਸਾ ਕਰਕੇ ਰਹੀਏ ਅੱਖੀਆਂ ਖੋਰ ਵੇ ਬਾਬਲ ਰਾਜਿਆ।
ਮੈਨੂੰ ਦੇ..................।

5. ਇਕ ਪਲ ਮਾਏ ਉਧਾਰਾ ਮੰਗਾ।
ਪਰ ਧਰਮੀ ਬਾਬਲ ਤੋਂ ਸੰਗਾਂ।
ਪੈਰ ਪੁੱਟਣ ਨਾ ਦਿੰਦੀ ਅੱਗੇ ਮਾਂ ਦੇ ਮੋਹ ਦੀ ਡੋਰ ਵੇ ਬਾਬਲ ਰਾਜਿਆ।
ਮੈਨੂੰ ਦੇ..................।

6. ਵੈਰਾਗ ਵਿਚ ਉਛਲੀ ਧੀਆਂ ਦੀਆਂ ਗੱਲਾਂ ਸੁਣਕੇ ਸਰਦਾਰ ਦੀਆਂ।
ਅੱਖਾਂ ਵਿਚ ਪਾਣੀ ਆ ਗਿਆ ਹੁਣ ਪਿਉ ਵੀ ਆਪਣੇ ਆਪ।
ਨੂੰ ਸਾਭ ਨਾ ਸਕਿਆ ਧੀ ਨੂੰ ਹਿੱਕ ਨਾਲ ਲਾ ਕੇ ਬਾਬਲ।
ਜਦੋਂ ਫੁੱਟ ਫੁੱਟ ਕੇ ਰੋਣ ਲੱਗਾ ਤਾਂ ਧੀ ਨੇ ਫਿਰ ਇਉਂ ਕਹਿਣਾ।
ਸ਼ੁਰੂ ਕੀਤਾ..............।

7. ਇਹ ਕੁਦਰਤ ਦੀ ਮਾਇਆ ਬਾਬਲ।
ਧੀਆਂ ਧਨ ਪ੍ਰਾਇਆ ਬਾਬਲ।
ਭੇਗ ਗੱਲੋ ਰੋ ਰੋ ਐਵੇਂ ਕਰ ਨਾ ਦਿਲ ਕਮਜ਼ੋਰ ਵੇ ਬਾਬਲ ਰਾਜਿਆ।
ਮੈਨੂੰ ਦੇ..................।

8. ਕਿੰਜ ਸਖੀਆ ਨੂੰ ਛੱਡਕੇ ਜਾਵਾਂ।
ਕਿਹੜਾ ਹੁਣ ਬਹਾਨਾ ਲਾਵਾਂ।
ਚੁੱਪ ਕਰਾਵਾਂ ਕਿੱਦਾ ਰੋਵਣ ਬਾਗਾਂ ਦੇ ਵਿਚ ਮੋਰ ਵੇ ਬਾਬਲ ਰਾਜਿਆ।
ਮੈਨੂੰ ਦੇ..................।

9. ਮਾਂ ਦਾ ਘਰ ਖੁਸ਼ੀਆਂ ਵਿਚ ਹੱਸੇ।
ਬਾਬਲ ਤੇਰੀ ਨਗਰੀ ਵੱਸੇ।
ਵੱਸਣ ਗਲੀਆਂ ਜਿਥੇ ਖੇਡੇ ਸਖੀਆਂ ਦੇ ਸੰਗ ਰੋੜ ਵੇ ਬਾਬਲ ਰਾਜਿਆ।
ਮੈਨੂੰ ਦੇ..................।

10. ਪੱਗਡੰਡੀ ਅਣਜਾਣੀ ਮੱਲੀ।
ਬਾਬਲ ਦਾ ਘਰ ਛੱਡ ਕੇ ਚੱਲੀ।
ਬੋਲ ਚਾਲ ਦੀ ਮੁਆਫੀ ਮੰਗੇ ਇਹ ਕੰਨਿਆ ਮੂੰਹ ਜੋਰ ਵੇ ਬਾਬਲ ਰਾਜਿਆ।
ਮੈਨੂੰ ਦੇ..................।

11. ਅਮਰਜੀਤ ਸਿਹਾਂ ਰੋਣਨ ਅੱਖੀਆਂ।
ਵਿਛੜਨ ਲੱਗਿਆ ਵਿਲਕਣ ਸੱਖੀਆਂ।
ਗਲ ਲੱਗ ਮਿਲੀ ਨਾਨਕੀ ਆਖਰ ਡੋਲੀ ਦਿੱਤੀ ਤੋਰ ਵੇ ਬਾਬਲ ਰਾਜਿਆ।
ਮੈਨੂੰ ਦੇ..................।

ਸੂ. ਨੇ ਧੀ ਦੇ ਸਿਰ ਤੇ ਪਿਆਰ ਦੇ ਅਸੀਸ ਦਿੱਤੀ, ਬੇਟਾ ਤੈਨੂੰ ਕਦੇ ਤੱਤੀ ਵਾਅ ਨਾ ਲੱਗੇ ਕਾਹਨ ਸਿੰਘ ਨੇ ਠਾਕੁਰ ਸਿੰਘ ਹੋਰਾਂ ਨੇ ਆਪਣੀ ਲਾਡਲੀ ਭੈਣ ਨਾਨਕੀ ਤੋਂ ਡੋਲੇ ਘੱਤ ਵਿਦਾਇਗੀ ਦਿੱਤੀ, ਮਹਾਰਾਜਾ ਰਣਜੀਤ ਸਿੰਘ ਪੋਤਰੇ ਨੂੰ ਵਿਆਹ ਕੇ ਚਾਵਾਂ ਨਾਲ ਲਾਹੌਰ ਅਪੜਿਆ। ਉਥੇ ਵੀ ਸ਼ਾਹੀ ਜਲੌ ਦੇ ਨਾਲ ਸ਼ਗਨ ਮਨਾਏ ਗਏ। ਚੰਦ ਕੌਰ ਨੇ ਆਪਣੀ ਲਾਡਲੀ ਨੂੰਹ ਤੇ ਪੁੱਤ ਦੇ ਸਿਰ ਤੋਂ ਪਾਣੀ ਵਾਰ ਕੇ ਪੀਤਾ ਉਸ ਸੁਹਾਵਣੇ ਤੇ ਖੁਸ਼ੀਆਂ ਭਰੇ ਪਲਾਂ ਦੀ ਤਸਵੀਰ ਕਵੀਸ਼ਰ ਅਮਰਜੀਤ ਸਿੰਘ ਭਰਾ ਦੀ ਕਲਮ ਨੇ ਇਉਂ ਖਿੱਚੀ ਹੈ।

## ਬੈਂਤ ਛੰਦ

1. ਮਹਾਰਾਜਾ ਰਣਜੀਤ ਸਿੰਘ ਪੋਤਰੇ ਨੂੰ।
ਵਿਆਹ ਕੇ ਟਾਰੀਉ ਤੁਰਿਆ ਲਾਹੌਰ ਵੱਲੇ।
ਜੰਞ ਐਸੀ ਨਾ ਅੱਜ ਤੱਕ ਕਿਸੇ ਵੇਖੀ।
ਚਾਰੇ ਪਾਸੇ ਹੋ ਰਹੀ ਸੀ ਬੱਲੇ ਬੱਲੇ।
ਪਲਾਂ ਵਿਚ ਮੁਕਾ ਕੇ ਸਫਰ ਸਾਰਾ।
ਪਹੁੰਚੀ ਜੰਞ ਲਾਹੌਰ ਦਰਬਾਰ ਜਾਣੀ।
ਸ਼ਹਿਜਾਦੇ ਤੋਂ ਸਦਕੇ ਮਾਂ ਜਾਂਦੀ।
ਪੀਂਦੀ ਜੋੜੀ ਦੇ ਸਿਰ ਤੋਂ ਵਾਰ ਪਾਣੀ।

2. ਚੰਦ ਕੌਰ ਦਾ ਲਾਡਲਾ ਚੰਦ ਸੋਹਣਾ।
ਘਰੇ ਪਰਤਿਆ ਹੂਰ ਵਿਆਹ ਭਾਈ।

ਖੜਕ ਸਿੰਘ ਦੇ ਪੈਰ ਨਾ ਭੋਂ ਲੱਗਣ।
ਦਿਲ ਵਿਚ ਪੁੱਤ ਦੇ ਵਿਆਉਣ ਦਾ ਚਾਅ ਭਾਈ।
ਨਾਨਕ ਕੌਰ ਬੀਬੀ ਸੂਰਤ ਰੱਬ ਦੀ ਹੈ।
ਸ਼ਾਮ ਸਿੰਘ ਸਰਦਾਰ ਦੀ ਧੀ ਰਾਣੀ।
ਸ਼ਹਿਜ਼ਾਦੇ.............।

3. ਪੁੱਤ ਵਿਆਉਣ ਦਾ ਮਾਂ ਨੂੰ ਚਾਅ ਬਾਹਲਾ।
ਫੁੱਲੀ ਖ਼ੁਸ਼ੀ ਵਿਚ ਮਾਂ ਸਮਾਵਦੀ ਨਹੀਂ।
ਖੜਕ ਸਿੰਘ ਨੇ ਰੱਜ ਰੱਜ ਦਾਨ ਕੀਤਾ।
ਬਾਰ ਬਾਰ ਖ਼ੁਸ਼ੀ ਐਸੀ ਆਵਦੀ ਨਹੀਂ।
ਟੁੱਕ ਭੁੱਖਿਆ ਨੂੰ ਬਸਤਰ ਨੰਗਿਆ ਨੂੰ।
ਖ਼ੁਸ਼ੀ ਨਾਲ ਵੰਡ ਰਹੀ ਹੈ ਮਹਾਰਾਣੀ।
ਸ਼ਹਿਜਾਦੇ..........।

4. ਦੇਸੀ ਘਿਉ ਦੇ ਦੀਪ ਜਗਾ ਕੇ ਤੇ।
ਭਰੇ ਪਏ ਬਨੇਰੇ ਦਰਬਾਰ ਦੇ ਨੇ।
ਮੂੰਹੋ ਮੰਗਿਆ ਦਾਨ ਵਸੂਲ ਮੰਗਤੇ।
ਦਿਲ ਵਿਚ ਲੱਖ ਲੱਖ ਸ਼ੁਕਰ ਗੁਜ਼ਾਰਦੇ ਨੇ।
ਸੋਭਾ ਗਲੀ ਬਜ਼ਾਰ ਵਿਚ ਹੋਣ ਲੱਗੀ।
ਕਹਿੰਦੇ ਲੋਕ ਰਣਜੀਤ ਸਿੰਘ ਮਹਾਦਾਨੀ।
ਸ਼ਹਿਜਾਦੇ.........।

5. ਜੋੜੀ ਰੱਬ ਦੀ ਮੇਹਰ ਨਾਲ ਬਹੁਤ ਸੁੰਦਰ।
ਚੰਦ ਫਿੱਕਾ ਸੀ ਦੋਵਾਂ ਦੀ ਛੱਬ ਅੱਗੇ।
ਤੇਜ ਸੂਰਜ ਦਾ ਤੇਜ ਸੀ ਬਹੁਤ ਫਿੱਕਾ।
ਸੁੰਦਰ ਚਿਹਰਿਆਂ ਦੀ ਸੋਹਣੀ ਛੱਬ ਅੱਗੇ।
ਪਰੀਆਂ ਫੁੱਲ ਬਰਸਾਏ ਸੀ ਅੰਬਰਾਂ ਤੋਂ।
ਝੂਮ ਰਹੀ ਕਾਇਨਾਤ ਸੀ ਸੱਚ ਜਾਣੀ।

6. ਸਾਰਾ ਸ਼ਹਿਰ ਲਾਹੌਰ ਸੀ ਆਣ ਪਹੁੰਚਾ।
ਮੌਕੇ ਖ਼ੁਸ਼ੀ ਦੇ ਦੇਣ ਮੁਬਾਰਕਾ ਨੂੰ।
ਰਾਜੇ ਧਨ ਦੇ ਮਾਲਾ ਮਾਲ ਕੀਤਾ।
ਰਾਗੀ ਢਾਡੀ ਕਵੀਸ਼ਰ ਪ੍ਰਚਾਰਕਾਂ ਨੂੰ।
ਚੀਜ਼ਾ ਕੀਮਤੀ ਦੇ ਦੇ ਨਿਵਾਜਿਆ ਹੈ।
ਹਾਜ਼ਰ ਜਿੰਨੇ ਵੀ ਹੋਏ ਸੀ ਗੁਣੀ ਗਿਆਨੀ।

7. ਪੂਰੇ ਸ਼ਹਿਰ ਵਿਚ ਖ਼ੁਸ਼ੀ ਦੀ ਲਹਿਰ ਦੌੜੀ।
ਤੋਪਾਂ ਚੱਲੀਆਂ ਸ਼ਾਹੀ ਸਨਮਾਨ ਦੇ ਨਾਲ।
ਆਤਸ਼ਬਾਜ਼ੀਆਂ ਬੜੀ ਕਮਾਲ ਕੀਤੀ।
ਰਹੀ ਖਹਿੰਦੀਆਂ ਜਾਅ ਅਸਮਾਨ ਦੇ ਨਾਲ।
ਤਕੜੇ ਦਾ ਸਲਾਉਣਾ ਕੀ ਅਮਰ ਕਹਿੰਦਾ।
ਖਹਿੜਾ ਛੱਡ ਇਹ ਦੇ ਜਾਣੀ ਨਹੀਂ ਗੱਲ ਬਿਆਨੀ।
ਸ਼ਹਿਜ਼ਾਦੇ ਤੋਂ................।

ਇਹ ਸੀ ਕਵਰ ਨੌਨਿਹਾਲ ਸਿੰਘ ਤੇ ਨਾਨਕੀ ਦਾ ਵਿਆਹ ਪ੍ਰਸੰਗ। ਉਮੀਦ ਕਰਦਾ ਹਾਂ ਮੇਰੇ ਪਹਿਲੇ ਪ੍ਰਸੰਗਾਂ ਦੀ ਤਰ੍ਹਾਂ ਇਸ ਪ੍ਰਸੰਗ ਨੂੰ ਵੀ ਸੰਗਤਾਂ ਪਿਆਰ ਬਖਸ਼ਿਸ਼ ਕਰਨਗੀਆਂ। ਤੁਹਾਡਾ ਆਪਣਾ ਕਵੀਸ਼ਰ ਅਮਰਜੀਤ ਸਿੰਘ ਸਭਰਾ।

ਸਮਾਪਤ।

ਪ੍ਰਸੰਗ ਲਿਖਿਆ
13-5-2011

# ਕੁਝ ਖ਼ਾਸ ਨੁਕਤਾ

ਪਿਆਰੇ ਪਾਠਕੋ ਬੇ-ਸ਼ੱਕ ਮੇਰੀ ਪਹਿਚਾਣ ਇਕ ਕਵੀਸ਼ਰ ਕਰਕੇ ਹੈ। ਪਿਤਾ ਜੀ ਗਿ: ਜਰਨੈਲ ਸਿੰਘ ਸਭਰਾ ਜਿੰਨਾਂ ਤੋਂ ਇਹ ਦਾਤ ਸਤਿਗੁਰੂ ਜੀ ਦੀ ਕਿਰਪਾ ਸਦਕਾ ਮੈਨੂੰ ਮਿਲੀ। ਮੈਂ ਸ਼ੁਕਰ ਗੁਜ਼ਾਰ ਹਾਂ। ਪਿਤਾ ਜੀ ਦੇ ਅਕਾਲ ਵਾਸ ਹੋਣ ਤੋਂ ਬਾਅਦ ਆਪ ਜੀ ਨੇ ਰਜਵਾਂ ਪਿਆਰ ਮੇਰੀ ਝੋਲੀ ਵਿਚ ਪਾਇਆ ਹੈ। ਪੜ੍ਹਨਾ ਲਿਖਣਾ, ਗਾਉਣਾ, ਇਹ ਮੇਰਾ ਸ਼ੌਕ ਹੈ। ਮੇਰੀ ਲਿਖੀ ਹਰੇਕ ਕਵਿਤਾ ਨੂੰ ਆਪ ਜੀ ਨੇ ਸਲਾਹਿਆ ਹੈ ਤੇ ਪਿਆਰਿਆ ਹੈ। ਤੁਹਾਡਾ ਪਿਆਰ ਮੈਨੂੰ ਹਮੇਸ਼ਾ ਪ੍ਰੇਰਦਾ ਹੈ ਕਿ ਮੈਂ ਕੁਝ ਨਾ ਕੁਝ ਲਿਖ ਕੇ ਰਿਕਾਰਡ ਕਰਵਾ ਕੇ ਜਾ ਕਿਤਾਬਾਂ ਛਾਪ ਕੇ ਆਪ ਜੀ ਦੀ ਝੋਲੀ ਵਿਚ ਪਾਉਂਦਾ ਰਹਾਂ। ਬਹੁਤ ਸੱਜਣ ਟੈਲੀਫੋਨ ਕਰਕੇ ਵੱਖ ਵੱਖ ਵਿਸ਼ਿਆਂ ਬਾਰੇ ਲਿਖਣ ਲਈ ਹੁਕਮ ਲਾਉਂਦੇ ਰਹਿੰਦੇ ਹਨ। ਤੇ ਦਾਸ ਵੱਖਰੀਆਂ-ਵੱਖਰੀਆਂ ਵੰਨਗੀਆਂ ਲਿਖਦਾ ਰਹਿੰਦਾ ਹੈ। ਸੋ ਅੱਜ ਇਕ ਖਾਸ ਨੁਕਤਾ ਤੁਹਾਡੀ ਝੋਲੀ ਪਾਉਣ ਲੱਗਾ ਹਾਂ, ਉਮੀਦ ਹੈ ਪ੍ਰਵਾਨ ਕਰੋਗੇ। ਜਿਥੇ ਮੈਂ ਸਿੱਖ ਧਰਮ ਨਾਲ ਸਬੰਧਿਤ ਕਿਤਾਬਾਂ ਪੜ੍ਹਦਾ ਹਾਂ, ਉਥੇ ਹੋਰ ਧਰਮਾਂ ਦਾ ਇਤਿਹਾਸ ਵੀ ਜਾਣਕਾਰੀ ਲਈ ਪੜ੍ਹਦਾ ਰਹਿੰਦਾ ਹਾਂ, ਤੇ ਨਾਲ-ਨਾਲ ਹਿਕਮਤ ਦੀਆਂ ਕਿਤਾਬਾਂ ਪੜ੍ਹਨ ਦੀ ਰੁਚੀ ਵੀ ਰੱਖਦਾ ਹਾਂ, ਮੈਨੂੰ ਕੁਝ ਸੱਜਣਾਂ ਨੇ ਕਿਹਾ ਸੀ ਜ਼ਰੂਰ ਖੋਜੋ ਤੇ ਲਿਖੋ ਜਿਸ ਨਾਲ ਸਰੀਰਕ ਤੌਰ 'ਤੇ ਬੀਮਾਰ ਵਿਅਕਤੀਆਂ ਨੂੰ ਵੀ ਕੁਝ ਲਾਭ ਮਿਲ ਸਕੇ। ਸੋ ਹਿਕਮਤ ਦੀਆਂ ਕਿਤਾਬਾਂ 'ਚੋਂ ਲੱਭ ਕੇ ਚਾਰ ਰੋਗਾਂ ਦਾ ਹੱਲ ਆਪ ਨੂੰ ਦੱਸਣ ਲੱਗਾ ਹਾਂ। ਇਨ੍ਹਾਂ ਚਾਰ ਰੋਗਾਂ 'ਚ ਹੈ, ਹਿਚਕੀ, ਪੀਲੀਆ, ਮੋਟਾਪਾ, ਤੇ ਨਾਮਰਦੀ ਸੋ ਬੜੀਆਂ ਆਸਾਨ ਚੀਜ਼ਾਂ ਨੇ ਜੋ ਮਿਲ ਜਾਂਦੀਆਂ ਹਨ ਜਿੰਨਾਂ ਦੀ ਵਰਤੋਂ ਨਾਲ ਅਸੀਂ ਇੰਨਾ ਚਾਰ ਰੋਗਾਂ ਨੂੰ ਦੂਰ ਕਰ ਸਕਦੇ ਹਾਂ। ਇਥੇ ਕਾਵਿ ਰੂਪ ਲੈਹਰੀਆ ਛੰਦ ਲਿਖਿਆ ਹੈ। ਜੀਹਦੇ ਵਿਚ ਅਸਾਨ ਤਰੀਕੇ ਨਾਲ ਪਾਠਕਾਂ ਨੂੰ ਦੱਸਣ ਦੀ ਕੋਸ਼ਿਸ਼ ਕੀਤੀ ਗਈ ਹੈ। ਬਾਕੀ ਕਿਸੇ ਨੂੰ ਜੇ ਫੇਰ ਵੀ ਸਮਝ ਨਾ ਲੱਗੇ ਤਾਂ ਹੱਥਲੀ ਕਿਤਾਬ ਦੇ ਪਹਿਲੇ ਪੰਨੇ 'ਤੇ ਮੇਰਾ ਮੁਕੰਮਲ ਐਡਰੈਸ ਪਤਾ ਤੇ ਟੈਲੀਫੋਨ ਨੰਬਰ ਛਪਿਆ ਹੈ ਪਾਠਕ ਕਾਲ (ਫੋਨ) ਵੀ ਕਰ ਸਕਦੇ ਹਨ। ਸੋ ਆਉ ਇਹਨਾਂ ਚਾਰ ਅਲਾਮਤਾ ਦਾ ਅਸਾਨ ਹੱਲ ਅੱਗੇ ਕਵਿਤਾ ਪੜ੍ਹੋ :

## ਲੈਹਰੀਆਂ ਛੰਦ

1. ਰੋਗ ਹੱਦੋ ਵੱਧ ਲੱਗੇ ਨੇ ਸਮਾਜ ਨੂੰ।
ਹਰ ਕੋਈ ਲੱਭ ਰਿਹਾ ਹੈ ਇਲਾਜ ਨੂੰ।
ਸਾਂਝਾ ਕਰਨ ਲੱਗਾ ਹਾਂ ਇਕ ਰਾਜ ਨੂੰ।
ਘਰ ਬੈਠਿਆਂ ਉਠਾਉ ਲਾਭ ਰੱਜ ਰੱਜ ਕੇ।
ਥੱਕ ਗਏ ਨੇ ਬਿਮਾਰ ਜਿਹੜੇ ਭੱਜ ਭੱਜ ਕੇ।

2. ਰੋਗ ਹਿਚਕੀ ਦਾ ਜਿੰਨ੍ਹਾਂ ਨੇ ਹਟਾਵਣਾ।
ਕਾਲੀ ਮਿਰਚ ਦਾ ਪਾਉਡਰ ਬਣਾਵਣਾ।
ਸ਼ੁੱਧ ਸ਼ਹਿਦ ਵਿਚ ਉਸ ਦੇ ਰਲਾਵਨਾ।
ਫੇਰ ਉਂਗਲਾਂ ਨਾਲ ਲਵੇ ਉਹ ਮਰੀਜ਼ ਚੱਟ ਜੀ।
ਮਿਲ ਜਾਊਗਾ ਬੀਮਾਰੀ ਤੋਂ ਅਰਾਮ ਝੱਟ ਜੀ।

3. ਰੋਗ ਪੀਲੀਆ ਹਟਾਉਣ ਗੱਲ ਸੁਣ ਲੈ।
ਕੂਲੇ ਪਿੱਪਲ ਦੇ ਪੱਤਿਆਂ ਨੂੰ ਚੁਣ ਲੈ।
ਖੂਬ ਕੱਟ ਕੇ ਕੱਢ ਪਾਣੀ ਉਹਨੂੰ ਪੁਣ ਲੈ।
ਪਾਈਆਂ ਰਸ, ਵਿਚ ਪਾਉ ਦੁੱਧ ਦਾ ਗਲਾਸ ਜੀ।
ਦਸ ਡੰਗ ਪੀ ਲਉ ਕਾਰਜ ਆਉਗਾ ਰਾਸ ਜੀ।

4. ਰੋਗ ਵੱਡੇ ਤੇ ਇਲਾਜ ਬੜੇ ਛੋਟੇ ਜੀ।
ਰਹਿਣਾ ਪਤਲੇ, ਜੇ ਚਾਹੁਣ ਬੰਦੇ ਮੋਟੇ ਜੀ।
ਨਿੰਬੂ ਕਾਗਜੀ ਦੇ ਕਰ ਲੈਣ ਟੋਟੇ ਜੀ।
ਪਾਣੀ ਰਿੰਨ ਕੇ ਨਿਚੋੜ ਵਿਚ ਨਿੰਬੂ ਲੈਣ ਜੀ।
ਸੁੱਚੇ ਮੂੰਹ ਪੀਣ ਵਾਲੇ, ਪਤਲੇ ਹੀ ਰਹਿਣ ਜੀ।

5. ਜਿਹੜੇ ਮਰਦਮੀ ਕਮੀ ਤੋਂ ਪ੍ਰੇਸ਼ਾਨ ਨੇ।
ਭਾਵੇਂ ਉਮਰ 'ਚ ਆਦਮੀ ਜਵਾਨ ਨੇ।
ਲੈਣ ਕੁਚਲਾ, ਲੋਹ ਭਸਮ, ਸਮਾਨ ਨੇ।
ਸਿੱਧ ਮਕਰ ਧ੍ਵੱਜ ਤੀਜੀ ਲੈਣ ਨਾਲ ਜੀ।
ਬਾਰਾਂ ਡੰਗ ਖਾਉ ਫੇਰ ਵੇਖਿਓ ਕਮਾਲ ਜੀ।

# ਪੈਂਦੇ ਖਾਨ

ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਕ ਪਠਾਣ ਬੱਚਾ, ਜਿਹਦਾ ਪਿਉ ਮਰ ਗਿਆ ਸੀ, ਨੂੰ ਆਪਣੇ ਦਰਬਾਰ ਵਿਚ ਚੰਗੀ ਵਧੀਆ ਖੁਰਾਕ ਦੇ ਕੇ ਪਾਲਿਆ ਸੀ। ਉਹਨੂੰ ਪੈਂਦੇ ਖਾਨ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਹ ਆਪਣੇ ਮਾਮੇ ਤੇ ਕੁਝ ਹੋਰ ਪਠਾਣਾਂ ਦੇ ਨਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰ ਦੇ ਬਿਲਕੁਲ ਸਾਹਮਣੇ ਆਣ ਖਲੋਤਾ, ਇਹਦੀ ਉਮਰ ਛੋਟੀ ਤੇ ਹਾਲਤ ਤਰਸਯੋਗ ਸੀ। ਜਦੋਂ ਮਹਾਰਾਜ ਜੀ ਦੀ ਨਜ਼ਰ ਇਹਨਾਂ ਪਠਾਣਾਂ 'ਤੇ ਪਈ ਉਦੋਂ ਦਾ ਮਾਹੌਲ ਇਸ ਕਵਿਤਾ ਵਿਚ ਸਿਰਜਣ ਦੀ ਕੋਸ਼ਿਸ਼ ਕਵੀ ਨੇ ਕੀਤੀ ਐ।

## ਦੋਤਾਰਾ ਛੰਦ

1. ਜਦ ਨਜ਼ਰ ਪਠਾਣ ਪਏ ਛੇਵੇਂ ਗੁਰ ਫੁਰਮਾਣਨ ਲੱਗੇ।
ਕੀ ਕਰਦੇ ਦੂਰ ਖੜੇ ਦੱਸੋ ਆਣ ਅਸਾਂ ਦੇ ਅੱਗੇ।
ਇੰਜ ਇਸਮਾਈਲ ਕਿਹਾ ਆਹ ਇਕ ਬਾਲਕ ਕਰਮਾਂ ਮਾਰਿਆ।
ਇਹਦਾ ਮਾਂ ਪਿਉ ਮਰ ਗਿਆ ਹੈ, ਕੁਦਰਤ ਇਸ 'ਤੇ ਕਹਿਰ ਗੁਜਾਰਿਆ।

2. ਪਿੰਡ ਆਲਮਪੁਰ ਜਾਣੋ ਇਸਦਾ ਫਤ੍ਹੇ ਖਾਨ ਸੀ ਅੱਬਾ।
ਵੈਰੀ ਨੇ ਵੱਢ ਸੁੱਟਿਆ ਦੱਸਾਂ ਕੀ ਮੇਰਿਆ ਰੱਬਾ।
ਪਿਉਂ ਬਿਨਾ ਜਤੀਮ ਹੋਇਆ, ਮਗਰੇ ਮਗਰੀ ਇਸ ਦੀ ਮਾਈ।
ਮੇਰਾ ਸਕਾ ਭਾਣਜਾ ਹੈ ਰਿਸ਼ਤੇਦਾਰੀ ਖੋਲ੍ਹ ਸੁਣਾਈ।

3. ਮੈਂ ਛੋਟੇ ਮੀਰ ਲਿਆ ਇਸ ਨੂੰ ਵਖ਼ਤਾਂ ਦੇ ਨਾਲ ਪਾਲਿਆ।
ਮਾਪਿਆ ਬਿਨ ਰੁਲ ਜਾਂਦੇ ਬਾਲ ਨਿਆਣੇ ਮੇਹਰਾ ਵਾਲਿਆ।
ਤੱਕ ਓਟ ਸ਼ੈਨਸ਼ਾਹ ਦੀ ਝੋਲੀ ਅੱਡ ਕੇ ਖੜ੍ਹਾ ਸਵਾਲੀ।
ਮੇਰੀ ਰੀਝ ਪੁਗਾ ਦੇਵੋ ਮੋੜਿਓ ਨਾ ਗੁਰੂ ਜੀ ਖਾਲੀ।

4. ਹੁਣ ਕੋਈ ਆਸਰਾ ਨਾ ਇਕੋ ਓਟ ਦਾਤਿਆ ਤੇਰੀ।
ਪੈਂਦੇ ਖਾ ਬਾਲਕ ਨੂੰ ਰੱਖੋ ਕੋਲ ਅਰਜ਼ ਮੰਨ ਮੇਰੀ।
ਫਿਰ ਸੱਚੇ ਸਤਿਗੁਰ ਨੇ ਪੈਂਦੇ ਖਾਂ ਤੇ ਨਜ਼ਰ ਟਿਕਾਈ।
ਵਾਹ ਜੁੱਸਾ ਬਾਲਕ ਦਾ ਆਖਿਆ ਮੁੱਖੋ ਜੋਤ ਇਲਾਹੀ।

5. ਚਰਨਾਂ 'ਤੇ ਢਹਿੰਦੇ ਨੂੰ ਸਤਿਗੁਰੂ ਚੁੱਕ ਕੇ ਛਾਤੀ ਲਾਇਆ।
ਦੇ ਥਾਪੀ ਪੈਂਦੇ ਨੂੰ ਬੇਟਾ ਕਹਿਕੇ ਲਾਡ ਲਡਾਇਆ।
ਵਿਚ ਗੋਦ ਬਿਠਾ ਕੇ ਮੱਥਾ ਚੁੰਮਿਆ ਨਾਲ ਪਿਆਰਾ।
ਵਿਸਮਾਦੀ ਖੇੜੇ 'ਚ ਪਲ ਵਿਚ ਆ ਗਈਆਂ ਸਰਕਾਰਾਂ।

6. ਸ਼ਰਧਾਲੂ ਬੈਠੇ ਸੀ ਸੰਗਤ ਦੇ ਵਿਚ ਬੇਸ਼ੁਮਾਰ।
ਕੋਲੇ ਦੋ ਸਿੱਖਾਂ ਨੂੰ ਦਾਤੇ ਸੱਦਿਆ ਨਾਲ ਪਿਆਰ।
ਲਾਅ ਡਿਊਟੀ ਉਹਨਾਂ ਦੀ ਆਖਿਆ ਸਤਿਗੁਰ ਨੇ ਸਮਝਾਕੇ।
ਇਹ ਬਾਲਕ ਜੋ ਮੰਗੇ ਦੇਣਾਂ ਉਸਨੂੰ ਝੱਟ ਲਿਆਕੇ।

7. ਦੋ ਸੱਜਰ ਮੱਝਾਂ ਦਾ ਜਿੰਨਾ ਦੁੱਧ ਜਾਵੇਗਾ ਚੋਇਆ।
ਇਕੋ ਸ਼ਾਹ ਪੈਂਦੇ ਨੇ ਪੀਣਾ ਹੁਕਮ ਗੁਰਾਂ ਦਾ ਹੋਇਆ।
ਇਸ ਦੁਖੀਏ ਬਾਲਕ ਤੇ ਹੋਕੇ ਦਿਆਲ ਮੇਹਰਾਂ ਦੇ ਸਾਂਈ।
ਫਿਰ ਅਗਲਾ ਹੁਕਮ ਹੋਇਆ ਸਤਿਗੁਰ ਵੱਲੋਂ ਪੈਂਦੇ ਤਾਂਈ।

8. ਜੋ ਕੁੜਤਾ ਪਹਿਨੇਗਾ ਭਰਕੇ ਜੇਬ ਸੱਜੀ ਤੇ ਖੱਬੀ।
ਦੋ ਸ਼ੇਰ ਬਦਾਮਾਂ ਨੂੰ ਭੰਨ ਕੇ ਦੰਦਾਂ ਦੇ ਨਾਲ ਚੱਬੀ।
ਨਿੱਤ ਖੁੱਲਾ ਖਾਣਾ ਹੈ, ਖੁੱਲੀ ਕਰਨੀ ਕਸਰਤ ਸ਼ੇਰਾਂ।
ਪੂਰਬਲਾ ਰਿਸ਼ਤਾ ਹੈ ਪੈਂਦੇ ਖਾਨਾਂ ਤੇਰਾ ਮੇਰਾ।

9. ਸੱਜਣ ਕਰਤਾਰਪੁਰੇ ਲੱਗੇ ਨਿੱਤ ਅਖਾੜੇ ਜੰਗੀ।
ਵਿਚ ਜੰਗੀ ਕਰਤਵਾਂ ਦੇ ਨਹੀਂ ਕੋਈ ਪੈਂਦੇ ਖ਼ਾਂ ਦਾ ਸੰਗੀ।
ਤੁਰ ਗਿਆ ਜਰਨੈਲ ਜਦੋਂ ਰੁਲਦਾ "ਅਮਰ" ਜਾਂ ਗੁਰਾਂ ਤਕਾਇਆ।
ਸਤਿਗੁਰ ਨੇ ਮੇਹਰ ਕਰੀ ਦੁਨੀਆਂ ਵਿਚ ਸਨਮਾਨ ਵਧਾਇਆ।

ਗੁਰੂ ਨਾਨਕ ਦਾ ਘਰ ਨਿਮਾਣਿਆ ਦਾ ਮਾਣ, ਨਿਤਾਣਿਆ ਦਾ ਤਾਣ ਤੇ ਨਿਓਟਿਆ

ਦੀ ਓਟ ਹੈ ਜਿਹੜਾ ਸ਼ਰਧਾ ਨਾਲ ਆਉਂਦਾ ਹੈ ਉਹ ਸਨਮਾਨ ਦਾ ਪਾਤਰ ਬਣ ਜਾਂਦਾ ਹੈ ਗੁਰੂ ਕੀ ਸ਼ਰਨ ਵਿਚ ਆ ਕੇ ਪੈਂਦੇ ਖ਼ਾਨ ਦੇ ਸਾਰੇ ਦੁੱਖ ਦੂਰ ਹੋ ਗਏ। ਪਾਤਸ਼ਾਹ ਜੀ ਨੇ ਆਪਣੀ ਨਿਗਰਾਨੀ ਵਿਚ ਇਹਦੀ ਪ੍ਰਵਰਿਸ਼ ਕਰਕੇ ਇਹਨੂੰ ਬਹੁਤ ਗੁਣਵਾਨ ਤੇ ਕਲਾਵਾਨ ਤੇ ਤਾਕਤਵਰ ਬਣਾ ਦਿੱਤਾ। ਪੈਂਦੇ ਖਾਂ ਇਤਨਾ ਬਲਵਾਨ ਬਣ ਗਿਆ ਕਹਿੰਦੇ ਨੇ ਸ਼ਾਹੀ ਮੋਹਰ ਹੱਥ ਵਿਚ ਫੜ ਕੇ ਜਦੋਂ ਉਸਨੂੰ ਮਸਲਦਾ ਸੀ ਤਾਂ ਉਸ ਮੋਹਰ ਉੱਤੇ ਉਕਰੇ ਹੋਏ ਨੰਬਰ ਮਿਟ ਜਾਂਦੇ ਸਨ। ਇਹਨੇ ਮਹਾਰਾਜ ਦੀ ਸ਼ਰਨ ਵਿਚ ਰਹਿਕੇ ਜੰਗਾਂ ਵੀ ਵਿਰੋਧੀਆਂ ਨਾਲ ਲੜ ਕੇ ਜਿੱਤੀਆਂ। ਪਰ ਇਹ ਮਹਾਰਾਜ ਦਾ ਵਫ਼ਾਦਾਰ ਨਾ ਰਿਹਾ। ਗੁਰੂ ਘਰ ਦਾ ਦੋਖੀ ਬਣ ਗਿਆ ਤੇ ਲਾਹੌਰ ਦਰਬਾਰ ਪਹੁੰਚ ਕੇ ਮਨ ਘੜਤ ਕਹਾਣੀਆਂ ਘੜਕੇ ਬਾਦਸ਼ਾਹ ਸ਼ਾਹਜਹਾਨ ਦੇ ਕੰਨ ਭਰ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਵਿਰੋਧਤਾ ਕਰਨ ਲੱਗਾ। ਸਾਹਿਬ ਜੀ ਦੇ ਕੀਤੇ ਉਪਕਾਰ ਵਿਸਾਰ ਕੇ ਇਸ ਨੇ ਆਪਣੀ ਮੰਦੀ ਜ਼ੁਬਾਨ ਨਾਲ ਸਤਿਗੁਰਾਂ ਦੇ ਖਿਲਾਫ ਇਸ ਤਰ੍ਹਾਂ ਬੋਲਣਾ ਸ਼ੁਰੂ ਕੀਤਾ।

## ਤਰਜ ਨੈਬਕੋਟੀਆ

ਪੈਂਦਾ ਪਹੁੰਚਿਆ ਲਾਹੌਰ ਵਿਚ ਮੈਂ ਸੱਚ ਬਤਾਵਾ ਈ।
ਉਹ ਪਿੱਟੇ ਵਾਂਗਰ ਤੀਵੀਆਂ ਕਰ ਉੱਚੀਆਂ ਬਾਵਾਂ ਈ।
ਮੈਂ ਲੜਿਆ ਪਿਪਲੀ ਜੰਗ ਵਿਚ ਮੁਗਲਾਂ ਨਾਲ ਸਾਂਵਾਂ ਈ।
ਮੇਰੇ ਕਰਕੇ ਸਤਿਗੁਰ ਜਿੱਤਿਆ ਤੈਨੂੰ ਬਤਲਾਵਾਂ ਈ।
ਮੱਲ ਰੱਖੇ ਜਿਹੜੇ ਉਸਨੇ ਮੈਂ ਸਭ ਨੂੰ ਢਾਂਵਾਂ ਈ।
ਨਹੀਂ ਸਾਨੀ ਮੇਰਾ ਕੋਈ ਵੀ ਵਿਚ ਸਿੱਖ ਸਭਾਂਵਾਂ ਈ।
ਕਿਧਰੇ ਬਾਜ ਗੁਰੂ ਦਾ ਉਡਿਆ ਲੱਗਾ ਮੇਰਾ ਨਾਂਵਾਂ ਈ।
ਗੱਲ ਸੁਣ ਲੇ ਮੇਰੀ ਬਾਦਸ਼ਾਹ ਨਾ ਦੁੱਖ ਲੁਕਾਂਵਾਂ ਈ।
ਜੋ ਵੀ ਮੇਰੇ ਨਾਲ ਬੀਤਿਆ ਤੈਨੂੰ ਖੋਲ੍ਹ ਸੁਣਾਵਾਂ ਈ।
ਜੋ ਬੈਠਾ ਕਰਤਾਰਪੁਰ ਗੁਰ ਛੇਵਾਂ ਛਾਂਵਾਂ ਈ।
ਮੈਂ ਤਾਂ ਕੀਤੀਆਂ ਉਸ ਦੇ ਨਾਲ ਖ਼ੂਹਬ ਵਫਾਵਾਂ ਈ।
ਤਾਂਵੀ ਮੈਨੂੰ ਉਸਨੇ ਦਿੱਤੀਆਂ ਸਖ਼ਤ ਸਜਾਵਾਂ ਈ।
ਕਹਿੰਦਾ ਮੇਰਾ ਇਕ ਦਿਨ ਉਸਨੇ ਫੜ ਲਿਆ ਗਲਾਵਾਂ ਈ।
ਗਲ ਪੈਗੇ ਮੇਰੇ ਜਾਣ ਕੇ ਉਹ ਬੁਰੇ ਬਲਾਵਾਂ ਈ।
ਰੱਖੇ ਚੋਰ ਉੱਚਕੇ ਓਸਨੇ ਲੜਦੇ ਬਿਨਾ ਗੁਣਾਂਵਾਂ ਈ।

ਉਹ ਤੈਨੂੰ ਝੂਠਾ ਪਾਤਸ਼ਾਹ ਦੱਸ ਕਰਨ ਅਦਾਂਵਾਂਈ।
ਮੇਰੀ ਮਦਦ ਕਰੇ ਜੇ ਬਾਦਸ਼ਾਹ ਮੈਂ ਕਸਮਾਂ ਖਾਂਵਾਈ।
ਮੈਂ ਘੁੱਗ ਵੱਸਦਾ ਕਰਤਾਰਪੁਰ ਗੜ੍ਹ ਉਸਦਾ ਢਾਵਾਂ ਈ।
ਸਣ ਘੋੜੇ ਛੇਵੇਂ ਗੁਰਾਂ ਨੂੰ ਮੈਂ ਚੁੱਕ ਲਿਆਂਵਾਂ ਈ।
ਫਿਰ ਸਾਡੀ ਮਰਦਾਨਗੀ ਲਿਖ ਦਊ ਸਭਰਾਂਵਾਂ ਈ।

ਬਾਦਸ਼ਾਹ ਪੈਂਦੇ ਖ਼ਾਨ ਦੇ ਮਗਰ ਲੱਗ ਕੇ ਕੁਝ ਚੋਣਵੇਂ ਜਰਨੈਲ ਦੀ ਕਮਾਂਡ ਵਿਚ 75 ਹਜ਼ਾਰ ਫੌਜ ਕਰਤਾਰ ਪੁਰ ਤੇ ਚਾੜ੍ਹ ਦਿੰਦਾ ਹੈ। ਇਹ ਛੇਵੇਂ ਪਾਤਸ਼ਾਹ ਜੀ ਦੇ ਜੀਵਨ ਦੀ ਚੌਥੀ ਜੰਗ ਹੈ ਜਿਸ ਵਿਚ ਸਮੇਤ ਮੁਗਲ ਜਰਨੈਲਾਂ ਦੀ ਫੌਜ ਦੇ ਪੈਂਦੇ ਖਾਂ ਮਹਾਰਾਜ ਦੇ ਹੱਥੋਂ ਨਰਕਾਂ ਨੂੰ ਤੁਰ ਗਿਆ। ਦਾਸ ਕੇਵਲ ਇਸ ਪ੍ਰਸੰਗ ਦੇ ਇਹ ਦੋ ਹੀ ਛੰਦ ਲਿਖੇ ਸਨ ਜੋ ਇਥੇ ਦਰਜ ਕਰ ਦਿੱਤੇ ਗਏ ਨੇ। ਬਾਕੀ ਮੁਕੰਮਲ ਪ੍ਰਸੰਗ ਕਰਤਾਰ ਪੁਰ ਦੇ ਜੰਗ ਦਾ ਉਹ ਪਿਤਾ ਜੀ ਸਵ: ਗਿ: ਜਰਨੈਲ ਸਿੰਘ ਸਭਰਾਂ ਨੇ ਲਿਖਿਆ ਹੈ ਜੋ ਆਉਣ ਵਾਲੇ ਸਮੇਂ ਵਿਚ ਜ਼ਰੂਰ ਛਪਾਇਆ ਜਾਵੇਗਾ ਵੈਸੇ ਉਹ ਸਾਰਾ ਪ੍ਰਸੰਗ ਦਾਸ ਨੇ ਪਿਤਾ ਜੀ ਦੇ ਚਲਾਣੇ ਤੋਂ ਬਾਅਦ ਰਿਕਾਰਡ ਕਰਵਾ ਦਿੱਤਾ ਕੈਸਟ ਦਾ ਨਾਮ "ਪਰਉਪਕਾਰ ਦਾਤਾ" ਹੈ ਇਹ ਪ੍ਰਸੰਗ ਟੀ ਸੀਰੀਜ਼ ਕੰਪਨੀ ਵਿਚ ਰਿਕਾਰਡ ਹੋ ਚੁੱਕਾ ਹੈ ਜੀ।

# ਪ੍ਰਸੰਗ ਭਾਈ ਬਹਿਲੋ ਜੀ

ਭਾਈ ਬਹਿਲੋ ਜਿੰਨਾ ਦਾ ਪਹਿਲਾ ਨਾਮ ਬਹਿਲੋਲ ਸੀ। ਜਨਮ ਮਾਲਵੇ ਦੇ ਪ੍ਰਸਿੱਧ ਪਿੰਡ ਫਫੜੇ (ਜੋ ਬਾਦ ਵਿਚ ਫਫੜੇ ਭਾਈ ਕੇ ਪ੍ਰਸਿੱਧ ਹੋਇਆ) ਵਿਖੇ ਪਿਤਾ ਅਲਦਿੱਤ ਚੌਧਰੀ ਦੇ ਘਰ ਮਾਤਾ ਗਾਗ ਦੀ ਕੁੱਖੋ ਸੰਨ 1653 ਈ. ਨੂੰ ਹੋਇਆ। ਅਲਦਿੱਤ ਚੌਧਰੀ ਸਖੀ ਸਰਵਰ ਦਾ ਪੁਜਾਰੀ ਸੀ। ਸਿੱਟਾ ਇਹ ਨਿਕਲਿਆ ਚੌਧਰੀ ਦੀ ਅਗਲੀ ਪੀੜ੍ਹੀ ਭਾਵ ਉਨ੍ਹਾਂ ਦਾ ਪੁੱਤਰ ਬਹਿਲੋਲ ਵੀ ਸਖੀ ਸਰਵਰ ਦਾ ਪੱਕਾ ਪੁਜਾਰੀ ਬਣ ਗਿਆ ਤੇ ਉਹ ਹਰ ਸਾਲ ਵੱਡਾ ਸੰਗ ਲੈ ਕੇ ਧੌਕਲ ਪੀਰ ਨਿਗਾਹੇ ਜਾਂਦਾ ਸੀ (ਪੀਰ ਨਿਗਾਹਾਂ ਡੇਰਾ ਗਾਜ਼ੀ ਖਾਂ, ਪਾਕਿਸਤਾਨ) ਫਫੜੇ ਪਿੰਡ ਦਾ ਪੁਰਾਤਨ ਪਿਛੋਕੜ ਕੁਝ ਇਸ ਤਰ੍ਹਾਂ ਹੈ। ਲੱਖੀ ਜੰਗਲ ਦੇ ਪ੍ਰਸਿੱਧ ਸੰਧੂ ਖਾਨਦਾਨ ਦੇ ਪੁੱਤਰ ਦਾਹੜ ਦੀ ਲੜੀ ਵਿਚੋਂ ਫਫੜਾ ਜਾਤੀ ਦੇ ਲੋਕ ਕਈ ਪੁਸ਼ਤਾਂ ਪਹਿਲਾਂ ਜ਼ਿਲ੍ਹਾ ਜੇਹਲਮ ਤੋਂ ਉੱਠੇ ਤੇ ਮਾਲਵੇ ਆਣਕੇ ਉਨ੍ਹਾਂ ਨੇ ਇਕ ਨਵਾਂ ਪਿੰਡ ਫਫੜਾ ਅਬਾਦ ਕਰ ਲਿਆ, ਇਸੇ ਹੀ ਜ਼ਿਲ੍ਹਾ ਮਾਨਸਾ ਦੇ ਫਫੜੇ ਨਗਰ ਦਾ ਵਾਸੀ ਬਹਿਲੋਲ ਸੀ। ਜਿੰਨਾ ਨੂੰ ਸਿੱਖ ਇਤਿਹਾਸ ਸਤਿਕਾਰ ਨਾਲ ਭਾਈ ਬਹਿਲੋ ਜੀ ਕਰਕੇ ਲਿਖਦਾ ਹੈ। ਆਉ ਜਾਣਦੇ ਹਾਂ ਭਾਈ ਬਹਿਲੋ ਜੀ ਮੁੱਢਲਾ ਜੀਵਨ ਕੈਸਾ ਸੀ :

## ਦੱਵੀਆ ਛੰਦ

1. ਫਫੜੇ ਨਗਰ ਜ਼ਿਲ੍ਹਾ ਮਾਨਸਾ ਦੇਸ਼ ਮਾਲਵਾ ਭਾਈ।
ਬਹਿਲੋ ਇਸ ਨਗਰ ਦੇ ਵਾਸੀ ਦੁਨੀਆਂ ਪਿੱਛੇ ਲਾਈ।
ਸਾਲ ਬਾਅਦ ਉਹ ਜਾਏ ਨਿਗਾਹੇ ਸੰਗ ਸਾਥ ਲੈ ਭਾਰਾ।
ਜਿਹੜਾ ਹੁੰਦਾ ਕਰਮ ਕਾਂਡ ਵਿਚ ਫਸਿਆ ਦਾ ਵਰਤਾਰਾ।

2. ਬਾਲਣ ਸੁੱਟ ਸੁੱਟ ਧਰਤ ਤਪਾ ਕੇ ਉਸ ਤੇ ਰੋਟ ਪਕਾਉਂਦਾ।
ਕਈ ਸੇਰ ਗੁੰਨ ਆਟਾ ਉਸ ਤੇ ਗੁੜ ਦਾ ਲੇਪ ਚੜ੍ਹਾਉਂਦਾ।
ਸਵਾ ਸਵਾ ਮਣ ਵਜਨ ਰੋਟ ਦਾ ਕਈ ਵਾਰੀ ਬਣ ਜਾਂਦਾ।
ਸਿਰ ਤੇ ਚੁੱਕ ਕੇ ਨੰਗੇ ਪੈਰੀ ਉਹ ਧੌਕਲ ਵੱਲ ਧਾਂਵਾਂ।

3. ਜੈ ਪੀਰਾਂ ਦੀ ਜੈ ਪੀਰਾਂ ਦੀ ਪੀਰ ਦੁਵਾਰੇ ਕਹਿੰਦਾ।
ਵੀਰਵਾਰ ਨੂੰ ਬਾਲ ਚੁਮੱਖੀਏ ਭੁੰਜੇ ਲੰਮੇ ਪੈਂਦਾ।
ਸਭ ਕੁਝ ਮਿਲਿਆ ਪੀਰ ਖਾਨਿਓਂ ਕਰਦਾ ਸੀ ਵਡਿਆਈ।
ਜਿਸ ਦਾਤੇ ਉਹ ਪੀਰ ਬਣਾਇਆ ਉਸ ਦੀ ਸਾਰ ਨਾ ਕਾਈ।

4. ਸਿਰਜਣਹਾਰ ਵਿਸਾਰ ਬਹਿ ਗਿਆ ਕਰਮ ਕਾਂਡ ਵਿਚ ਅੜਿਆ।
ਸ਼ਰਧਾ ਸੀ ਬਹਿਲੋ ਵਿਚ ਪੂਰੀ ਪਰ ਰਸਤਾ ਸਹੀ ਨਾ ਫੜਿਆ।
ਹਰ ਫਿਰਕੇ ਦੇ ਬੰਦਿਆ ਤਾਂਈ ਬਹਿਲੋ ਨਿੱਤ ਪ੍ਰੇਰੇ।
ਸਰਵਰੀਏ ਸਭ ਉਸ ਨੇ ਕਰਲੈ ਜੋ ਬੈਠੇ ਸੀ ਵੇਹਰੇ।

5. ਮੱਠ ਬਣਾਇਆ ਉਸ ਨੇ ਘਰ ਵਿਚ ਪੂਜਾ ਉਸ ਦੀ ਕਰਦਾ।
ਕੌਲੀ ਕੌਲੀ ਆਟਾ ਚਾਹੜੇ ਆਣ ਉਸ ਤੇ ਪਰਜਾ।
ਲੈਣਾ ਲੱਗੀਆਂ ਵੀਰ ਵਾਰਨੂੰ ਅੰਤ ਕੋਈ ਨਹੀਂ ਆਉਂਦਾ।
ਨਗਦ ਰੁਪੀਏ ਤੇ ਕੋਈ ਕੌੜਾ, ਤੇਲ ਚਰਾਗੀ ਪਾਉਂਦਾ।

6. ਦੇਣ ਮਨਾਉਤਾ ਆਂ ਸ਼ਰਧਾਲੂ ਹੋ ਗਈ ਬੱਲੇ ਬੱਲੇ।
ਅੰਨ੍ਹਿਆ ਵਿਚ ਨਾ ਕੋਈ ਸੁਜਾਖਾ ਕੰਮ ਬਹਿਲੋ ਦਾ ਚੱਲੇ।
ਲੋਕ ਮੁਰਾਦਾਂ ਮੰਗਣ ਆਕੇ ਬਹਿਲੋ ਕਰੇ ਸ਼ਿਫਾਰਸ਼।
ਆਣ ਨਪੁੱਤੀਆ ਪੁੱਤਰ ਮੰਗਣ ਮਿਲ ਜਾਏ ਦਿਲ ਨੂੰ ਢਾਰਸ।

7. ਤਰਲੇ ਲੈ ਲੈ ਪੀਰ ਦੇ ਅੱਗੇ ਬਹਿਲੋ ਕਰੇ ਦੁਵਾਵਾਂ।
ਪੁੱਤਾਂ ਦੇ ਨਾਲ ਝੋਲੀਆਂ ਭਰਦੇ ਤਰਲੇ ਲੈਂਦੀਆਂ ਮਾਂਵਾਂ।
ਜਿਸਦੇ ਘਰ ਵਿਚ ਜੰਮੇ ਕੰਨਿਆ ਉਹ ਮੁੜਕੇ ਨਹੀਂ ਆਉਂਦਾ।
ਜਿਸ ਦੇ ਮੁੰਡਾ ਜੰਮੇ ਉਹ ਫਿਰ ਬਹਿਲੋ ਨੂੰ ਵਡਿਆਉਂਦਾ।

8. ਲੋਕ ਫਕੀਰ ਲੀਕ ਦੇ ਜਾਣੋ ਸੁਣ ਵਡਿਆਈ ਆਉਂਦੇ।
ਬਹਿਲੋ ਦੇ ਘਰ ਰੋਟ ਚੜ੍ਹਾਕੇ ਰੁੱਸਿਆ ਪੀਰ ਮਨਾਉਂਦੇ।
ਅਮਰਜੀਤ ਸਿਹਾਂ ਭੋਲੀ ਪੂਜਾ ਕਿੱਦਾ ਸੱਚ ਪਛਾਣੇ।
ਸੱਚੇ ਸਤਿਗੁਰ ਵੇਖੇ ਅੱਗੇ ਕੀ ਵਰਤਾਉਣੇ ਭਾਣੇ।

ਐਸੇ ਕਰਮਕਾਂਡ ਭਾਈ ਬਹਿਲੋ ਦੇ ਜੀਵਨ ਦਾ ਹਿੱਸਾ ਸਨ। ਅੰਨ੍ਹੇ ਸ਼ਰਧਾਲੂ ਵੀ ਵੱਡੀ

ਗਿਣਤੀ ਵਿਚ ਉਸ ਦੇ ਮਗਰ ਲਗ ਗਏ। ਸੰਸਿਆ ਵਿਚ ਫਸਿਆ ਬਹਿਲੋ ਨਹੀਂ ਜਾਣਦਾ ਤੱਤ ਕੀ ਹੈ। ਚੜਾਵਾ ਚੜ੍ਹ ਰਿਹਾ ਹੈ ਸੇਵਕਾਂ ਦੀਆਂ ਕਤਾਰਾਂ ਟੁੱਟਦੀਆਂ ਨਹੀਂ। ਲੋਕ ਬਹਿਲੋ ਨੂੰ ਰੱਬ ਸਮਝਣ ਲੱਗ ਪਏ ਤੇ ਉਹ ਲੋਕਾਂ ਨੂੰ ਧੋਕਲ ਦੇ ਰਾਹ ਤੋਰੀ ਗਿਆ। ਇਹ ਸਿਲਸਿਲਾ ਬਹੁਤ ਲੰਮਾ ਸਮਾਂ ਏਸੇ ਤਰ੍ਹਾਂ ਚੱਲਦਾ ਰਿਹਾ, ਸਮਰੱਥ ਸਤਿਗੁਰੂ ਕਦੇ ਕਲਾ ਵਰਤਾਉਂਦਾ ਹੈ ਤੇ ਸਮਾਂ ਪਾ ਕੇ ਭਰਮਾਂ ਤੋਂ ਪਰਦਾ ਉਠ ਹੀ ਜਾਂਦਾ ਹੈ। ਕਹਿੰਦੇ ਨੇ ਭਾਈ ਬਹਿਲੋ ਦਾ ਇਕ ਤਾਇਆ ਸੀ ਘੇਰਾ ਫਫੜਾ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਤੇ ਘੋੜ ਚੜ੍ਹਾ ਸਿੱਖ ਸੀ ਤੇ ਸਤਿਗੁਰਾਂ ਦੇ ਦਰਬਾਰ ਵਿਚ ਸੇਸਵਾ ਕਰਦਾ ਸੀ। ਉਸ ਨੇ ਇਕ ਵਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਭਾਈ ਬਹਿਲੋ ਇਸ ਕੁਚੱਜੇ ਕਰਮ ਤੋਂ ਜਾਣੂ ਕਰਵਾਇਆ ਤੇ ਸਾਰੀ ਵਾਰਤਾ ਦੱਸੀ ਤੇ ਆਖਿਆ, ਸੱਚੇ ਪਾਤਸ਼ਾਹ ਸਾਡੇ ਇਲਾਕੇ ਦੇ ਕਈ ਪਿੰਡਾਂ ਦੇ ਲੋਕ ਬਹਿਲੋ ਦੇ ਪ੍ਰੇਰੇ ਹੋਈ ਸਰਵਰ ਦੇ ਪੁਜਾਰੀ ਬਣੀ ਜਾ ਰਹੇ ਹਨ। ਸੋ ਸੱਚੇ ਪਾਤਸ਼ਾਹ ਆਪ ਕਿਰਪਾ ਕਰੋ ਕੋਈ ਐਸੀ ਕਲਾ ਵਰਤਾਉ, ਜਿਸ ਨਾਲ ਇਹ ਭਰਮ ਦਾ ਜਾਲ ਟੁੱਟ ਕੇ ਭਾਈ ਬਹਿਲੋ ਤੇ ਬਾਕੀ ਲੋਕਾਂ ਦਾ ਜੀਵਨ ਬਦਲਕੇ ਸਵਰਗ ਬਣ ਸਕੇ। ਸੱਚੇ ਪਾਤਸ਼ਾਹ ਨੇ ਬਚਨ ਕੀ ਆਖਿਆ ਭਾਈ ਘੇਰਾ ਜੀ ਭਰੋਸਾ ਰੱਖੋ ਅਕਾਲ ਪੁਰਖ ਵਾਹਿਗੁਰੂ ਭਲੀ ਕਰਨਗੇ, ਸਮਾਂ ਪਾ ਕੇ ਪੰਜਵੇਂ ਪਾਤਸ਼ਾਹ ਨੇ ਇੱਕ ਚਿੱਠੀ ਭਾਈ ਬਹਿਲੋ ਵੱਲ ਲਿਖ ਭੇਜੀ ਤੇ ਹੁਕਮ ਕੀਤਾ ਬਹਿਲੋ ਆਪਣੀ ਆਤਮਾ ਦੀ ਅਵਾਜ਼ ਸੁਣ ਕੇ ਫੈਸਲਾ ਤੂੰ ਆਪ ਕਰੀਂ ਜੇ ਤੇਰਾ ਸਖੀ ਸਰਵਰ ਤਾਕਤਵਰ ਹੋਇਆ, ਤੇ ਉਹ ਤੈਨੂੰ ਧੋਕਲ ਲੈ ਜਾਵੇਗਾ ਤੇ ਗੁਰੂ ਨਾਨਕ ਸਾਹਿਬ ਦਾ ਘਰ ਵੱਡਾ ਹੋਇਆ, ਤਾਂ ਉਹ ਤੈਨੂੰ ਅੰਮ੍ਰਿਤਸਰ ਲੈ ਆਵੇਗਾ। ਤੂੰ ਇਕੋ ਕੰਮ ਕਰਨਾ ਹੈ। ਤੇਰੇ ਤਨ ਦੀ ਖੱਲਰੀ 'ਤੇ ਹੱਥ ਵਿਚਲੀ ਖੂੰਡੀ ਜਿੰਨੂ ਤੂੰ ਧੋਕਲ ਦੀ ਨਿਸ਼ਾਨੀ ਮੰਨੀ ਬੈਠਾ ਹੈ। ਜੇ ਤੇਰਾ ਸਖੀ ਸਰਵਰ ਸੁਲਤਾਨ ਤੈਨੂੰ ਅੱਗੇ ਆਣ ਕੇ ਰੋਕ ਕੇ ਆਖੇ ਬਈ ਤੂੰ ਕਿਧਰ ਚੱਲਿਆ ਤਾਂ ਫਿਰ ਤੂੰ ਮੁੜ ਜਾਈ ਪਿੱਛੇ। ਅਗਰ ਸਤਲੁਜ ਦਰਿਆ ਤੱਕ ਅੱਪੜਦਿਆ ਤੇਰਾ ਸੁਲਤਾਨ ਤੈਨੂੰ ਨਾ ਰੋਕੇ ਤਾਂ ਖੱਲਰੀ ਤੇ ਖੂੰਡੀ ਸਤਲੁਜ ਦਰਿਆ 'ਚ ਰੋੜ ਕੇ ਅੰਮ੍ਰਿਤਸਰ ਆ ਜਾਈਂ। ਇਹ ਗੁਰੂ ਨਾਨਕ ਸਾਹਿਬ ਦੇ ਘਰ ਦੀ ਕਰਾਮਾਤ ਹੋਵੇਗੀ। ਸਤਿਗੁਰਾਂ ਦੀ ਪਤਰਿਕਾ ਪੜ੍ਹ ਕੇ ਭਾਈ ਬਹਿਲੋ ਨੇ ਕੀ ਨਿਰਣਾ ਲਿਆ, ਕਵਿਤਾ ਪੜ੍ਹੋ।

## ਲੈਹਰੀ ਛੰਦ

1. ਬਹਿਲੋ ਗੁਰਾਂ ਦੀ ਪਤ੍ਰਿਕਾ ਨੂੰ ਪੜ੍ਹਕੇ।
ਜੰਗ ਮਨ 'ਚ ਵੀਚਾਰਾਂ ਵਾਲੀ ਲੜਕੇ।
ਕਰੇ ਮਨ 'ਚ ਵਿਉਂਤ ਕੱਲ੍ਹਾ ਖੜ੍ਹਕੇ।
ਪਾਉਣੇ ਚਾਹੀਦੇ ਦੀਦਾਰ ਸਿਰਜਨਹਾਰੇ ਦੇ,
ਚੱਲ ਕਰੀਏ ਦੀਦਾਰ ਗੁਰੂ ਦਰਬਾਰ ਦੇ।

ਲੇਖ ਉੱਘੜੇ ਨਸੀਬ ਮੇਰੇ ਜਾਗ ਪਏ।
ਸੱਚੇ ਮਾਰਗ ਤੇ ਮਨ ਪਾਪੀ ਲਾਗ ਪਏ।
ਦਿਲ ਦਰਦੀ ਦੇ ਪੁੰਗਰ ਵੈਰਾਗਾ ਪਏ।
ਖਿੱਚ ਬਹਿਲੋ ਤਾਂਈ ਪਾਈ ਹੈ ਗੁਰੂ ਦੇ ਪਿਆਰ ਜੀ।
ਵੱਟ ਰਹੇ ਹੈ ਤਿਆਰੀ ਕਰ ਮਾਰੋ ਮਾਰ ਜੀ।

2. ਹੱਥ ਖੂੰਡੀ ਗਲ ਖੱਲਰੀ ਨੂੰ ਪਾ ਲਿਆ।
ਬਾਣਾ ਸਰਵਰੀ ਹੈ ਤਨ ਤੇ ਸਜਾ ਲਿਆ।
ਕਹਿੰਦਾ ਜੇ ਸੁਲਤਾਨ ਅਟਕਾ ਲਿਆ।
ਫਿਰ ਮੁੜਪਾਂਗੇ ਪਿੱਛੇ ਨੂੰ ਸਬਰ ਕਰਕੇ।
ਘਰੇ ਬੈਠੇ ਜਾਗੇ ਦਿਲ ਤੇ ਪੱਥਰ ਧਰਕੇ।

ਕਹਿੰਦਾ ਜੇ ਨਾ ਸੁਲਤਾਨ ਅੱਗੇ ਆਇਆ ਜੀ।
ਜੇ ਨਾ ਉਹਨੇ ਮੈਨੂੰ ਆਕੇ ਅਟਕਾਇਆ ਜੀ।
ਜੇ ਨਾ ਰਾਹ 'ਚ ਵਿਘਣ ਕੋਈ ਪਾਇਆ ਜੀ।
ਫਿਰ ਖੂੰਡੀ ਦੇ ਸਮੇਤ ਖੱਲਰੀ ਉਤਾਰ ਦਿਆਂ।
ਉਹਨੂੰ ਵਿਚ ਦਰਿਆ ਦੇ ਵਗਾਹ ਕੇ ਮਾਰਦਿਆਂ।

3. ਬਹਿਲੋ ਤੁਰਿਆ ਦੁਚਿੱਤੀ ਵਿਚ ਜਾ ਰਿਹਾ।
ਗੁਰੂ ਪੰਜਵੇਂ ਨੂੰ ਹਿਰਦੇ ਧਿਆ ਰਿਹਾ।
ਦੂਜਾ ਡਰ ਸੁਲਤਾਨ ਦਾ ਡਰਾ ਰਿਹਾ।
ਨਾ ਆਕੇ ਸੁਲਤਾਨ ਅਟਕਾਇਆ ਬਹਿਲੋ ਨੂੰ।
ਸੱਚੇ ਪਾਤਸ਼ਾਹ ਨੇ ਹੱਥ ਦੇ ਬਚਾਇਆ ਬਹਿਲੋ ਨੂੰ।

ਜਦੋਂ ਕੰਢੇ ਸਤਲੁਜ ਦੇ ਤੇ ਆਇਆ ਹੈ।
ਬਹਿਲੋ ਲੱਖ ਲੱਖ ਸ਼ੁਕਰ ਮਨਾਇਆ ਹੈ।
ਝੱਟ ਗਲ ਵਿਚੋਂ ਖੱਲਰੀ ਨੂੰ ਲਾਹਿਆ ਹੈ।
ਝੱਟ ਸਤਲੁਜ ਵਿਚ ਦੋਵੇਂ ਚੀਜ਼ਾਂ ਰੋੜ੍ਹੀਆ।
ਫਿਰ ਅੰਮ੍ਰਿਤਸਰ ਨੂੰ ਮੁਹਾਰਾ ਮੋੜੀਆ।

4. ਟੁੱਟ ਸਖੀ ਸੁਲਤਾਨ ਨਾਲੋ ਭਾਈ ਜੀ।
ਦਿਲੋਂ ਓਟ ਸੱਚੇ ਗੁਰਾਂ ਦੀ ਤਕਾਈ ਜੀ।
ਵਾਟਾਂ ਲੰਮੀਆ ਨੂੰ ਆਂਵਦਾ ਮੁਕਾਈ ਜੀ।
ਕਹਿੰਦਾ ਮਨਾ ਹੁਣ ਛੱਡ ਕਾਰ ਭੈੜੀ ਕਰਨੀ।
ਰਹਿੰਦੀ ਜ਼ਿੰਦਗੀ ਗੁਜ਼ਾਰ ਲੈ ਗੁਰਾਂ ਦੇ ਚਰਨੀਂ।

ਆਣ ਪਹੁੰਚਿਆ ਹੈ ਅੰਮ੍ਰਿਤਸਰ ਜੀ।
ਮਾਰ ਮੰਜ਼ਿਲਾ ਨੂੰ ਪਹੁੰਚਾ ਗੁਰੂ ਦਰ ਜੀ।
ਮੱਥਾ ਟੇਕ ਦਿੱਤਾ ਆਣ ਗੁਰੂ ਘਰ ਜੀ।
ਨੀਵਾ ਹੋ ਗਿਆ ਅਮਰਜੀਤ ਸਿਹਾਂ ਸਵਾਲੀ ਹੈ।
ਗੁਰੂ ਸਾਹਮਣੇ ਫੈਲਾਈ ਆਣ ਝੋਲੀ ਖਾਲੀ ਹੈ।

ਭਾਈ ਬਹਿਲੋ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਆਣ ਪਹੁੰਚਿਆ। ਮੱਥਾ ਟੇਕਣ ਤੋਂ ਬਾਅਦ ਹੱਥ ਜੋੜ ਕੇ ਨਿਮਰਤਾ ਨਾਲ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਗ਼ਰੀਬ ਨਿਵਾਜ ਹੋ ਕਿਰਪਾ ਕਰਕੇ ਕੁਤਾਈਆਂ ਬਖ਼ਸ਼ ਦੇਣੀਆਂ।" ਮਹਾਰਾਜ ਨੇ ਬਚਨ ਕੀਤਾ, ਬਹਿਲੋਲ ਜੀ ਭਰੋਸਾ ਰੱਖ ਕੇ ਸੇਵਾ ਕਰੋ ਕਲਿਆਣ ਹੋਵੇਗਾ। ਸਤ ਬਚਨ ਆਖ ਬਹਿਲੋਲ ਸੇਵਾ ਵਿਚ ਜੁੱਟ ਗਿਆ। ਗੁਰੂ ਕੇ ਦਰਬਾਰ ਦੀਆਂ ਰੌਣਕਾਂ ਦਾ ਸਿੱਖਾਂ ਦੀ ਗੁਰੂ ਪ੍ਰਤੀ ਸਮਰਪਣ ਭਾਵਣਾ ਦਾ ਤੇ ਪੰਜਵੇਂ ਪਾਤਸ਼ਾਹ ਜੀ ਦੀ ਮਹਾਨ ਸ਼ਖਸੀਅਤ ਦਾ ਬਹਿਲੋ ਤੇ ਨਿਤ ਨਵਾਂ ਪ੍ਰਭਾਵ ਪੈਣ ਲੱਗਾ। ਉਹ ਰੋਜ਼ ਦੀਵਾਨ ਸੁਣਦਾ ਤੇ ਗੁਰੂ ਚਰਨਾਂ 'ਚੋਂ ਗੁਣਾਂ ਦੇ ਖ਼ਜ਼ਾਨੇ ਝੋਲੀ ਪਵਾ ਕੇ ਵਡਭਾਗਾ ਬਣਦਾ ਕੈਸਾ ਅਲੌਕਿਕ ਨਜ਼ਾਰਾ ਸੀ ਜਗਤ ਵਾਲੀ ਗੁਰੂ ਅਰਜਨ ਸਾਹਿਬ ਜੀ ਦਰਬਾਰ ਦਾ ਉਹ ਦਿਲ ਖਿੱਚਵੀ ਤਸਵੀਰ ਅਗਲੇ ਸ਼ਬਦਾਂ ਵਿਚੋਂ ਝੱਲਕੇਗੀ।

## ਕਲੀ

ਪੰਜਵੇਂ ਸਤਿਗੁਰ ਅਰਜਨ ਵਾਲੀ ਕੁੱਲ ਸੰਸਾਰ ਦੇ।
ਅੰਮ੍ਰਿਤਸਰ ਦੀ ਧਰਤੀ 'ਤੇ ਲਾਇਆ ਦਰਬਾਰ।
ਨਕਸ਼ਾ ਸੱਚ ਖੰਡ ਦਾ ਮਾਤ ਲੋਕ 'ਤੇ ਦਿੱਸ ਰਿਹੈ।
ਸੋਭਾ ਪਾਉਣ ਤਖ਼ਤ 'ਤੇ ਪੰਜਵੇਂ ਗੁਰੂ ਦਾਤਾਰ।
ਸੰਗਤ ਅੱਗੇ ਬੈਠੀ ਖੁਸ਼ੀਆਂ ਦੇ ਵਿੱਚ ਝੂਮ ਰਹੀ।
ਸੁਣ ਕੇ ਪਾਕ ਪਵਿੱਤਰ ਸਤਿਗੁਰ ਦੇ ਵੀਚਾਰ।

ਬੈਠਾ ਸੰਗਤ ਦੇ ਵਿਚ ਵਾਸੀ ਫਫੜੇ ਨਗਰ ਦਾ।
ਬਹਿਲੋ ਨਾਮ ਜਿਸ ਦਾ ਆਇਆ ਕਰਨ ਦੀਦਾਰ।
ਹਿਰਦਾ ਸੀਤਲ ਹੋ ਗਿਆ ਤੱਪਦਾ ਭਾਈ ਬਹਿਲੋ ਦਾ।
ਮਿਲ ਗਿਆ ਜਾਣੋ ਉਸ ਨੂੰ ਮੁਕਤੀ ਦਾ ਦੁਆਰ।
ਅੱਖੀ ਵੇਖੀ ਉਸ ਮਰਯਾਦਾ ਗੁਰ ਦਰਬਾਰ ਦੀ।
ਬੈਠਾ ਸੰਗਤ ਦੇ ਵਿਚ ਕਰਕੇ ਨਮਸ਼ਕਾਰ।
ਸਤਿਗੁਰ ਬੋਲੇ ਸੰਗਤ ਸਾਖੀ ਸੁਣਿਓ ਸ਼ਰਧਾ ਨਾਲ।
ਮਾਰਗ ਛੱਡ ਸੱਚ ਦਾ ਹੁੰਦੇ ਕਈ ਖੁਵਾਰ।
ਸੰਗਤੇ ਇਹ ਨਿਸ਼ਾਨੀ ਹੁੰਦੀ ਮੂਰਖ ਬੰਦੇ ਦੀ।
ਜਾਂਦਾਂ ਹੰਬ ਹਾਰ ਉਹ ਥਾਂ ਥਾਂ ਟੱਕਰਾਂ ਮਾਰ।
ਪੂਜੇ ਕਬਰਾਂ ਜਿਹੜਾ ਉਹ ਬਾਹਲਾ ਅਗਿਆਨੀ ਹੈ।
ਉੱਕਾ ਨਹੀਂ ਉਸ ਨੂੰ ਏਸ ਗੱਲ ਦੀ ਸਾਰ।
ਕਬਰ ਬਣਾਈ ਜਿਹੜੇ ਕਾਰੀਗਰ ਨੇ ਭੋਲਿਉ।
ਏਦੋ ਚੰਗਾ ਦੇਵੇਂ ਉਸਨੂੰ ਸਤਕਾਰ।
ਜਿਹੜੇ ਪੱਥਰ ਦਾ ਬੁੱਤ ਰੱਬ ਜਾਣ ਕੇ ਪੂਜਦੇ।
ਬੁੱਤ ਤਰਾਸ਼ ਨੂੰ ਪੂਜੋ ਜਿਹੜਾ ਕਾਰੀਗਰ
ਪੂਜਣ ਪੀਰ ਖਾਨਿਆ ਤਾਂਈ ਘਰ ਵਿਚ ਜਿਹੜੇ ਵੀ।
ਬਾਲ ਚੁਮੁੱਖੀਏ ਮੰਨਣਾ ਨਹੀਂ ਜੇ ਪ੍ਰਵਦੀਗਾਰ।
ਫੋਕੇ ਕਰਮ ਕਾਂਡ ਜੋ ਅਮਰਜੀਤ ਸਿਹਾਂ ਤਜਦੇ ਨੇ।
ਤੱਤ ਪਛਾਨਣ ਜਿਹੜੇ ਲੈਣ ਉਹ ਜਨਮ ਸਵਾਰ।

ਸਤਿਗੁਰ ਦੇ ਅੰਮ੍ਰਿਤ ਬਚਨਾਂ ਦਾ ਜਾਦੂ ਵਰਗਾ ਅਸਰ ਭਾਈ ਬਹਿਲੋ ਤੇ ਹੋਇਆ। ਉਹਦੇ ਜੀਵਨ ਵਿਚੋਂ ਅਗਿਆਨ ਦਾ ਹਨ੍ਹੇਰਾ, ਗਿਆਨ ਦੇ ਪ੍ਰਕਾਸ਼ ਨੇ ਸਦਾ ਲਈ ਦੂਰ ਕਰ ਦਿੱਤਾ। ਬਹਿਲੋ ਜੀ ਨੇ ਆਪਣੇ ਜ਼ਿੰਦਗੀ ਦਾ ਅਧਾਰ ਸੇਵਾ ਤੇ ਸਿਮਰਨ ਨੂੰ ਬਣਾ ਲਿਆ। ਰਸਨਾ ਨਾਲ ਨਾਮ ਜੱਪਣ ਲੱਗੇ ਤੇ ਹੱਥਾਂ ਨਾਲ ਸੇਵਾ ਕਰ ਕੇ ਗੁਰੂ ਦੀ ਅਸੀਸ ਦਾ ਪਾਤਰ ਬਣਦਾ ਰਿਹਾ। ਭਾਈ ਬਹਿਲੋ ਜਿਥੇ ਗੁਰੂ ਘਰ ਤਨੋ ਮਨੋ ਸੇਵਾ ਕਰਦਾ। ਉਥੇ ਉਸ ਨੇ ਆਪਣੀ ਜ਼ਿੰਦਗੀ ਵਿਚ ਇਕ ਨੇਮ ਬਣਾ ਲਿਆ ਸੀ। ਉਹ ਸੇਵਾ ਤੋਂ ਬਚਦੇ ਸਮੇਂ 'ਚ ਅੰਮ੍ਰਿਤਸਰ ਸ਼ਹਿਰ ਵਿਚ ਮਜ਼ਦੂਰੀ ਕਰਦਾ ਤੇ ਜੋ ਪੈਸੇ ਮਿਲਦੇ, ਉਨ੍ਹਾਂ 'ਚੋਂ ਆਪਣੇ ਨਿੱਜੀ ਭੋਜਨ ਜੋਗੇ ਹੀ ਖਰਚਦਾ ਬਾਕੀ ਸਾਰੀ ਮਾਇਆ ਉਸ ਨੇ ਸਾਂਭ ਕੇ ਰੱਖ ਲਈ ਚਿਰਕੋਣੇ ਸਮੇਂ ਪਿੱਛੋਂ ਇਕ

ਘਟਨਾ ਵਾਪਰੀ ਇਕ ਦਿਨ ਕਹਿੰਦੇ ਨੇ ਲੰਗਰ ਮਸਤ ਹੋ ਗਿਆ। ਕਾਫੀ ਵੱਡੀ ਗਿਣਤੀ ਵਿਚ ਸੰਗਤਾਂ ਪ੍ਰਸ਼ਾਦੇ ਤੋਂ ਵਾਂਝੀਆਂ ਰਹਿ ਗਈਆਂ। ਜਦੋਂ ਇਸ ਗੱਲ ਦਾ ਭਾਈ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਸੰਭਾਲੀ ਹੋਈ ਸਾਰੀ ਮਾਇਆ ਖਰਚ ਕੇ ਰਸਤਾ ਖ੍ਰੀਦੀਆਂ ਤੇ ਮਸਤ ਹੋਇਆ ਲੰਗਰ ਦੁਬਾਰਾ ਚਲਾ ਕੇ ਸਤਿਗੁਰਾਂ ਦੀ ਅਸੀਸ ਇਉਂ ਪ੍ਰਾਪਤ ਕੀਤੀ।

## ਤਰਜ

1. ਲੰਗਰ ਮਸਤ ਹੋ ਗਿਆ ਸੁਣਿਆ ਕੰਨੀ ਬਹਿਲੋ ਭਾਈ ਵਿਉਂਤ ਬਣਾਈ।
ਸ਼ਰਧਾ ਦੇ ਨਾਲ ਇਹ ਵੀ ਸੇਵਾ ਰੱਜ ਕੇ ਜਾਏ ਕਮਾਈ, ਤੋਟ ਨਾ ਕਾਈ।
ਜਿੰਨੀ ਮਾਇਆ ਮਜ਼ਦੂਰੀ ਦੀ ਸਾਂਭੀ ਇਕ ਇਕ ਪਾਈ, ਨਹੀਂ ਗਵਾਈ।
ਦਿਲ ਵਿਚ ਲਹਿਰ ਖੁਸ਼ੀ ਦੀ ਦੌੜੀ ਹੋ ਕੇ ਦੂਣ ਸਵਾਈ ਦੇਰ ਨਾ ਲਾਈ।

2. ਕਰੀ ਇਕੱਤਰ ਭਾਈ ਬਹਿਲੋ ਨੇ ਜਿੰਨੀ ਅੱਜ ਤੱਕ ਮਾਇਆ ਤਿਲ ਫੁੱਲ ਆਇਆ।
ਸ਼ਰਧਾ ਦੇ ਨਾਲ ਸਾਰੀ ਸਾਂਭੀ ਮਾਇਆ ਕੱਢ ਲਿਆਇਆ ਗੁਰੂ ਮਨਾਇਆ।
ਸੇਵਾਦਾਰ ਭਾਈ ਨੂੰ ਕਹਿੰਦਾ ਆਟਾ ਜਾਏ ਮੰਗਾਇਆ, ਫਿਰ ਗੁੰਨਵਾਇਆ।
ਏਸ ਤਰੀਕੇ ਬਾਬੇ ਬਹਿਲੋ ਫਿਰ ਲੰਗਰ ਚਲਵਾਇਆ, ਮਾਨ ਕਮਾਇਆ।

3. ਸ਼ਰਧਾ ਦੇ ਨਾਲ ਕੀਤੀ ਸੇਵਾ ਜਦ ਸੀ ਬਣਦੇ ਆਵੇ, ਗੋਹਾ ਲਿਆਵੇ।
ਪੱਥ ਪਾਥੀਆਂ ਹੱਥਾਂ ਦੇ ਨਾਲ ਉਨਾ ਤਾਈ ਸੁਕਾਵੇ, ਫਿਰ ਅੱਗ ਡਾਹਵੇ।
ਸਤਿਗੁਰ ਜੀ ਦਾ ਬਚਨ ਨਿਮਾਣਾ ਹੋ ਕੇ ਤੋੜ ਨਿਭਾਵੇ, ਨੇਕ ਸਦਾਵੇ।
ਸੇਵਾ ਕਰਦਾ ਗੁਰੂ ਦੁਵਾਰੇ ਲੰਗਰ ਮੂਲ ਨਾਂ ਖਾਵੇ, ਕ੍ਰਿਤ ਕਮਾਵੇ।

4. ਵਿਚ ਬਜ਼ਾਰਾ ਕਰ ਮਜ਼ਦੂਰੀ ਤਿਲ ਫੁੱਲ ਜੋ ਕਮਾਉਂਦਾ ਰਸਦ ਲਿਆਉਂਦਾ।
ਅਪਨੇ ਹੱਥੀ ਅਪਨਾ ਭੋਜਨ ਬਹਿਲੋ ਆਪ ਪਕਾਉਂਦਾ, ਵਕਤ ਲੰਘਾਉਂਦਾ।
ਬਚਦੀ ਮਾਇਆ ਕਰ ਕਰ 'ਕੱਠੀ ਸਾਰੀ ਜੋੜ ਰਖਾਉਂਦਾ, ਨਹੀਂ ਹੱਥ ਲਾਉਂਦਾ।
ਇਸੇ ਕਾਰਨ ਭਾਈ ਬਹਿਲੋ ਦੇ ਹਰ ਬੰਦਾ ਗੁਣ ਗਾਉਂਦਾ, ਹੈ ਵਡਿਆਉਂਦਾ।

5. ਗੁਰੂ ਦੁਵਾਰੇ ਭਾਈ ਸੱਚੀ ਸੇਵ ਕਮਾਵੇ ਨਾ ਜਤਾਵੇ।
ਘਾਲ ਉਹਦੀ ਤੇ ਸਤਿਗੁਰੂ ਅਰਜਨ ਵਾਰੇ ਸਦਕੇ ਜਾਵੇ, ਬਹੁ ਵਡਿਆਵੇ।
ਸਿੱਖ ਗੁਰੂ ਦਾ ਬਣਜੇ ਜਿਹੜਾ ਸਤਿਗੁਰ ਸੀਨੇ ਲਾਵੇ, ਮਾਨ ਵਧਾਵੇ।
ਜਿਹੜਾ ਸਿੱਖ ਗੁਰੂ ਦੀ ਕਿਰਪਾ ਰਹਿਮਤ ਨੂੰ ਭੁਲ ਜਾਵੇ ਉਹ ਰੁਲ ਜਾਵੇ।

6. ਜਦ ਦਾਤੇ ਨੇ ਤੱਕਿਆ ਬਹਿਲੋ ਲੰਗਰ ਮਸਤ ਚਲਾਇਆ, ਤੇ ਵਰਤਾਇਆ।
ਖ਼ੁਸ਼ ਹੋਇਆ ਮੇਹਰਾ ਦਾ ਮਾਲਕ ਘਰ ਮੇਹਰਾਂ ਦੇ ਆਇਆ, ਆਖ ਸੁਣਾਇਆ।
ਦੇ ਸਨਮਾਨ ਸਿੱਖ ਨੂੰ ਦਾਤੇ ਰੱਜ ਰੱਜ ਕੇ ਵਡਿਆਇਆ ਸੀਨੇ ਲਾਇਆ।
ਚੁੰਮ ਬਹਿਲੋ ਦਾ ਮੱਥਾ ਹੱਸ ਕੇ ਸਤਿਗੁਰ ਨੇ ਫ਼ੁਰਮਾਇਆ, ਮਾਣ ਵਧਾਇਆ।

7. ਸਤਿਗੁਰ ਕਹਿੰਦੇ ਭਾਈ ਬਹਿਲੋ ਸਦਕੇ ਜਾਵਾ ਤੇਰੇ, ਭਾਗ ਚੰਗੇਰੇ।
ਤੇਰੇ ਜੀਵਨ ਵਿਚੋਂ ਅੱਜ ਤੋਂ ਸਾਰੇ ਦੂਰ ਹਨੇਰੇ, ਆਉਣ ਸਵੇਰੇ।
ਜਿੰਨ੍ਹਾਂ ਤੇਰੀ ਸੰਗਤ ਕੀਤੀ ਤਰਨੇ ਲੋਕ ਬਥੇਰੇ, ਭਾਗ ਚੰਗੇਰੇ।
ਅਮਰਜੀਤ ਸਭਰਾਈਆਂ ਗਾਊ ਲਿਖ ਲਿਖ ਕੇ ਗੁਣ ਤੇਰੇ, ਛੰਦ ਲੰਮੇਰੇ।

ਸੋ ਗੁਰੂ ਘਰ ਵਿਚ ਵੱਡੀ ਘਾਲ ਭਾਈ ਬਹਿਲੋ ਜੀ ਨੇ ਘਾਲੀ ਹੈ। ਜਿਥੇ ਮਸਤ ਹੋ ਚੁੱਕੇ ਲੰਗਰ ਚਲਾਇਆ, ਉਥੇ ਬਾਬਾ ਬੁੱਢਾ ਸਾਹਿਬ ਜੀ ਤੋਂ ਟੋਕਰੀ ਲੈ ਕੇ ਅੰਮ੍ਰਿਤਸਰ ਸਰੋਵਰ ਦੀ ਪਕਿਆਈ ਮੌਕੇ ਵੀ ਕਠਿਨ ਸੇਵਾ ਕੀਤੀ। ਕਹਿੰਦੇ ਨੇ ਇੱਟਾਂ ਪਕਾਉਣ ਲਈ ਜਦੋਂ ਆਵੇ ਚੜ੍ਹਾਏ ਗਏ ਉਦੋਂ ਸਿਰ ਤੋਂ ਗੋਹਾ ਢੋਕੇ ਆਵਿਆ ਨੂੰ ਅੱਗ ਦੇਣ ਦੀ ਸੇਵਾ ਵੀ ਭਾਈ ਜੀ ਨੇ ਬੜੀ ਸ਼ਿੱਦਤ ਨਾਲ ਕੀਤੀ। ਜਦੋਂ ਪੱਕੀਆਂ ਸੁਰਖ ਇੱਟਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੇਖੀਆਂ ਤਾਂ ਹਜ਼ੂਰ ਬੜੇ ਪ੍ਰਸੰਨ ਹੋਏ ਤੇ ਸੀਨੇ ਨਾਲ ਲਾ ਕੇ ਮਹਾਰਾਜ ਜੀ ਨੇ ਵਰ ਦਿੱਤਾ "ਭਾਈ ਬਹਿਲੋ ਸਭ ਤੋਂ ਪਹਿਲੋ" ਉਸ ਦਿਨ ਤੋਂ ਬਹਿਲੋਲ ਸੇਵਾ ਕਰਕੇ ਭਾਈ ਬਹਿਲੋ ਹੋ ਨਿਬੜਿਆ। ਭਾਈ ਜੀ ਦਾ ਨਗਰ ਫਫੜਾ ਵੀ ਭਾਈ ਕਾ ਫਫੜਾ ਸਦਾਉਣ ਲੱਗਾ। ਉਥੇ ਭਾਈ ਬਹਿਲੋ ਦੀ ਯਾਦ ਵਿਚ ਗੁਰਦੁਆਰਾ ਮੌਜੂਦ ਹੈ ਜਿਸ ਦਾ ਨਾਮ ਬਹਿਲੋ ਸਭ ਤੋਂ ਪਹਿਲੋ ਹੈ। ਹਰ ਸਾਲ ਸਤੰਬਰ-ਅਕਤੂਬਰ ਵਿਚ ਉਥੋਂ ਬਹਿਲੋ ਜੀ ਦੀ ਯਾਦ ਅੰਦਰ ਤਿੰਨ ਰੋਜਾ ਜੋੜ ਮੇਲਾ ਚੜ੍ਹਦੀ ਕਲਾ ਨਾਲ ਮਨਾਇਆ ਜਾਂਦਾ ਹੈ। ਲਗਭਗ ਮਾਲਵੇ 56 ਪਿੰਡਾਂ 'ਚ ਭਾਈ ਬਹਿਲੋ ਜੀ ਦੇ ਵਾਰਸ ਸ਼ਰਧਾਲੂ ਉਸ ਜੋੜ ਮੇਲੇ ਮੌਕੇ ਹਜ਼ਾਰਾਂ ਦੀ ਗਿਣਤੀ ਵਿਚ ਹਾਜ਼ਰੀ ਭਰਦੇ ਹਨ। ਕਹਿਣ ਤੋਂ ਭਾਵ ਕੇਵਲ ਏਨਾਂ ਹੈ ਕਿ ਭਾਈ ਬਹਿਲੋ ਜੀ ਬਹੁਤ ਹੀ ਮਹਾਨ ਆਤਮਾ ਸਨ। ਜਿੰਨ੍ਹਾਂ ਨੂੰ ਗੁਰੂ ਅਰਜਨ ਦੇਵ ਜੀ ਨੇ ਬਹੁਤ ਭਾਰੀ ਬਖ਼ਸ਼ਿਸ਼ਾਂ ਦਿੱਤੀਆਂ। ਹਜ਼ੂਰ ਨੇ ਆਪਣੇ ਅਨਿਨ ਸੇਵਕ ਭਾਈ ਬਹਿਲੋ ਤੇ ਕਿਵੇਂ ਨਦਰੇ ਰਹਿਮਤ ਕੀਤੀ ਉਸ ਵਕਤ ਦੀ ਤਸਵੀਰ ਕਵਿਤਾ ਵਿਚ ਇਉਂ ਅੰਕਿਤ ਹੈ।

## ਪੌੜੀ

1. ਆ ਗੁਰ ਚਰਨੀਂ ਲੱਗਿਆ ਛੱਡ ਕਰਮ ਕੁਚੱਜੇ।
ਸੇਵਾ ਸਿਮਰਨ ਕੀਤਿਆਂ ਬਣੇ ਕਰਮ ਸੁਚੱਜੇ।

ਕਹਿੰਦੇ ਸਤਿਗੁਰ ਹੱਸ ਕੇ ਧੰਨ ਸਫਲ ਕਮਾਈਆਂ।
ਬਹਿਲੋ ਪਹਿਲੋ ਸਭ ਤੋਂ ਮਿਲਿਆ ਵਡਿਆਈਆਂ।

2. ਬਹਿਲੋ ਸੰਧੂ ਜੱਟ ਦੇ ਜਦ ਭਾਗ ਜਾਗ ਪਏ।
ਆ ਸੇਵਾ ਵਿਚ ਡੱਟ ਕੇ ਜਦ ਭਾਗ ਜਾਗ ਪਏ।
ਵੇਖ ਕੁਦਰਤਾਂ ਕਿਹੜੀਆਂ ਸਤਿਗੁਰੂ ਵਰਤਾਈਆਂ।
ਬਹਿਲੋ...................।

3. ਭਾਗਾਂ ਵਾਲੇ ਸਿੱਖ ਉਹ ਜੋ ਸੇਵ ਕਮਾਉਂਦੇ।
ਤਾਨ ਹੁੰਦਿਆਂ ਰਤਾ ਨਾ ਜੋ ਤਾਨ ਜਤਾਉਂਦੇ।
ਅੱਖਾਂ ਗੁਰੂ ਦੀਦਾਰ ਨੂੰ ਜਿਸ ਦੀਆਂ ਤਿਹਾਈਆਂ।
ਬਹਿਲੋ...................।

4. ਬੇੜਾ ਸ਼ਰਧਾਵਾਨ ਦਾ ਬੰਨੇ ਲੱਗ ਜਾਵੇ।
ਇੱਟਾਂ ਜਦੋਂ ਪਕਾਉਣ ਨੂੰ ਚਾੜ੍ਹੇ ਸੀ ਆਵੇ।
ਇੱਟਾਂ ਸ਼ਰਧਾ ਵਾਨ ਸੀ ਗੁਰਸਿੱਖ ਪਕਾਈਆਂ।
ਬਹਿਲੋ...................।

5. ਸਤਿਗੁਰ ਜੀ ਨੇ ਉਸ ਦਾ ਦਿਲ ਪਰਖਿਆ ਟੋਇਆ।
ਚੁੱਕ ਟੋਕਰੀ ਸੀਸ 'ਤੇ ਉਸ ਗੋਵਾ ਢੋਇਆ।
ਨੀਵੇਂ ਗੁਰੂ ਦੁਵਾਰਿਉ ਲੈ ਜਾ ਸਾਈਆਂ।
ਬਹਿਲੋ...................।

6. ਦਿਲ ਜਿਤਨਾ ਦਿਲਦਾਰ ਦਾ ਨਹੀਂ ਸੌਖੀਆਂ ਬਾਤਾਂ।
ਇਕ ਕਰਨੀਆਂ ਪੈਂਦੀਆਂ ਸੱਜਣੋ ਦਿਨ ਰਾਤਾਂ।
ਮੁੜ ਕੇ ਤੰਦ ਪ੍ਰੇਮ ਦੀ ਪਕੜੇ ਪਕਿਆਈਆਂ।
ਬਹਿਲੋ...................।

7. ਚਰਨੀਂ ਡਿੱਗੇ ਵੇਖ ਕੇ ਗੁਰੂ ਸੀਨੇ ਲਾਵੇ।
ਤਨ ਮਨ ਅਰਪਣ ਕਰੇ ਜੋ ਗੁਰੂ ਸੀਨੇ ਲਾਵੇ।

ਹਉਮੈ ਜਹੀਆਂ ਬਿਮਾਰੀਆਂ ਜਿਸ ਦਿਲੋਂ ਗੁਵਾਈਆਂ।
ਬਹਿਲੋ..................।

8. ਸੀਨੇ ਬਹਿਲੋ ਭਾਈ ਨੂੰ ਸਤਿਗੁਰ ਨੇ ਲਾਇਆ।
ਜਾਹ ਸਿੱਖੀ ਪ੍ਰਚਾਰ ਕਰ ਏਦਾ ਫੁਰਮਾਇਆ।
ਅਮਰਜੀਤ ਇਤਿਹਾਸ 'ਚ ਇਹ ਮਿਲਣ ਗੁਵਾਈਆਂ।
ਬਹਿਲੋ..................।

ਐਸੀ ਰਹਿਮਤ ਕਰਕੇ ਮਹਾਰਾਜ ਕਹਿਣ ਲੱਗੇ, ਭਾਈ ਬਹਿਲੋ ਜਾਉ ਆਪਣੇ ਨਗਰ ਜਾ ਕੇ ਸਿੱਖੀ ਪ੍ਰਚਾਰ ਕਰੋ ਤੇ ਗੁਰੂ ਕਾ ਲੰਗਰ ਚਲਾਉ। ਭਾਈ ਜੀ ਪਾਤਸ਼ਾਹ ਦਾ ਹੁਕਮ ਪਾ ਕੇ ਆਪਣੇ ਨਗਰ ਫਫੜੇ ਭਾਈ ਜਾ ਕੇ ਸਿੱਖੀ ਪ੍ਰਚਾਰ ਵਿਚ ਜੁੱਟ ਗਏ। ਜਿਥੇ ਉਨ੍ਹਾਂ ਨੇ ਸਾਰੀ ਜ਼ਿੰਦਗੀ ਸਿੱਖੀ ਪ੍ਰਚਾਰ ਕੀਤਾ ਤੇ ਆਖੀਰ 1643 ਈ. ਨੂੰ ਭਾਈ ਬਹਿਲੋ ਜੀ ਦਾ ਦਿਹਾਂਤ ਹੋ ਗਿਆ। ਜਿਥੇ ਭਾਈ ਬਹਿਲੋ ਜੀ ਦੀ ਯਾਦ ਵਿਚ ਗੁਰਦੁਵਾਰਾ ਸਾਹਿਬ ਸੁਭਾਇਮਾਨ ਹੈ। ਉਥੇ ਉਨ੍ਹਾਂ ਦੇ ਇਲਾਕੇ ਵਿਚ ਵਿੱਦਿਅਕ ਅਦਾਰੇ ਵੀ ਉਨ੍ਹਾਂ ਦੇ ਨਾਂ ਤੇ ਖੁੱਲੇ ਹਨ, ਸਕੂਲ ਤੇ ਡਿਗਰੀ ਕਾਲਜ ਨੇ ਜਿੰਨਾਂ ਵਿਚ ਪੜ੍ਹਨ ਵਾਲੇ ਬੱਚੇ ਉੱਠ ਵਿਦਿਆ ਪ੍ਰਾਪਤ ਕਰਕੇ ਆਪਣਾ ਭਵਿੱਖ ਰੋਸ਼ਨ ਕਰ ਰਹੇ ਹਨ।

## ਪ੍ਰਸੰਗ ਸਮਾਪਤ ਹੈ ਧੰਨਵਾਦ।

ਕਿਰਤ ਕਰਨ, ਨਾਮ ਜਪਣ ਤੇ ਵੰਡ ਕੇ ਛਕਣ ਵਾਲੇ ਸਿੱਖ ਨੂੰ ਪੰਜ ਕਕਾਰਾਂ ਦਾ ਧਾਰਨੀ ਬਣਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸਵੈਮਾਨ ਨਾਲ ਜਿਊਣਾ ਦੱਸਿਆ ਹੈ। ਔਗੁਣ ਤਿਆਗ ਕੇ ਗੁਣ ਗ੍ਰਹਿਣ ਕਰਨ ਵਾਲਾ ਹੀ ਅਸਲ ਸਿੱਖ ਹੈ। ਸਿੱਖ ਕਿਹੋ ਜਿਹਾ ਹੋਵੇ ਆਉ ਕਵਿਤਾ ਵਿਚ ਪੜ੍ਹੀਏ।

## ਲੈਹਰੀਆ ਛੰਦ

1. ਸਿੱਖ ਸੋ ਜੋ ਸਿਧਾਂਤ ਸਿੱਖੀ ਪਾਲਦਾ।
ਦਸਾਂ ਨੌਹਾਂ ਦੀ ਕਿਰਤ ਰਹਿੰਦਾ ਘਾਲਦਾ।
ਜੀਅ ਹੱਕ ਦੀ ਕਮਾਈ ਨਾਲ ਪਾਲਦਾ।
ਜਿੰਨੇ ਅੰਦਰੋਂ ਤਿਆਗ ਦਿੱਤਾ ਹੰਕਾਰ ਜੀ।

ਸਿੱਖ ਸਿੱਖੀ ਦੇ ਸਿਧਾਂਤ ਦਾ ਹੈ ਪਹਿਰੇਦਾਰ ਜੀ।

2. ਕਹੇ ਸਦਾ ਸਾਰੇ ਜੱਗ ਦੀ ਭਲਾਈ ਜੋ।
ਮਾੜੀ ਸੰਗਤ ਤਿਆਗਦਾ ਬੁਰਾਈ ਜੋ।
ਜਿਸ ਬੰਦੇ ਹਉਮੈ ਦਿਲ 'ਚੋਂ ਗੁਵਾਈ ਜੋ।
ਜਿਹੜਾ ਨੀਵਾਂ ਹੋ ਕੇ ਸਦਾ ਜ਼ਿੰਦਗੀ ਗੁਜਾਰਦਾ।
ਗੁਰੂ ਅੰਗ ਸੰਗ ਰਹਿ ਕੇ ਕਾਰਜ ਸਵਾਰਦਾ।

3. ਗੱਲ ਜਰ ਜਾਏ ਕਿਸੇ ਦੀ ਮਾੜਾ ਬੋਲੇ ਨਾ।
ਕਦੇ ਕਰੇ ਚੰਗਿਆਈ ਅੱਖੋਂ ਓਹਲੇ ਨਾ।
ਜਿਹੜਾ ਦੁੱਖਾਂ 'ਤੇ ਮੁਸੀਬਤਾਂ 'ਚ ਡੋਲੇ ਨਾ।
ਸੁੱਖ ਦੁੱਖ ਤਾਂਈ ਭਾਣਾ ਜੋ ਗੁਰੂ ਦਾ ਜਾਣਦਾ।
ਸਦਾ ਜ਼ਿੰਦਗੀ ਅਨੰਦ ਵਿਚ ਉਹ ਮਾਣਦਾ।

4. ਫੜੇ, ਨਿੰਦਿਆ ਤਿਆਗ ਰਾਹ ਧਰਮ ਦਾ।
ਉਹ ਸਵਾਰਦਾ ਮੁਹਾਦਰਾ ਜਰਮ ਦਾ।
ਜਾਲ ਤੋੜ ਲੈ ਪ੍ਰਾਣੀ ਜੋ ਭਰਮ ਦਾ।
ਜਿਹੜਾ ਚੇਤੇ ਸਦਾ ਰੱਖਦਾ ਗੁਰਾਂ ਦੀ ਸਿੱਖਿਆ।
ਉਹੋ ਪਾਸ ਕਰੇ ਸਦਾ ਕਠਿਨ ਪ੍ਰੀਖਿਆ।

5. ਦਸਾਂ ਨੌਹਾਂ ਦੀ ਕਿਰਤ ਘਾਟਾ ਪਾਵੇ ਨਾ।
ਕਦੇ ਖੋਹ ਕੇ ਕਿਸੇ ਦਾ ਜਿਹੜਾ ਖਾਵੇ ਨਾ।
ਤੋਟ ਉਸ ਦੇ ਖਜ਼ਾਨਿਆਂ 'ਚ ਆਵੇ ਨਾ।
ਜਿਸ ਬੰਦੇ ਗੁਰੂ ਚਰਨੀ ਤਕਾਈ ਓਟ ਹੈ।
ਕਿਸੇ ਚੀਜ਼ ਦੀ ਨਾ ਰਹਿੰਦੀ ਉਸ ਕੋਲ ਤੋਟ ਹੈ।

6. ਸਦਾ ਬਦੀ ਤੋਂ ਧਰਮ ਸਾਡਾ ਵਰ ਜੋ।
ਜਿਹੜਾ ਬਾਣੀ ਨੂੰ ਕਮਾਵੇ ਉਹੋ ਭਰ ਜੋ।
ਸੀਸ ਇਕ ਨੂੰ ਝੁਕਾਏ ਜਿਹੜਾ ਨਰ ਜੋ।
ਜਿਹੜਾ ਫਿਰਦਾ ਪਖੰਡੀਆਂ ਨੂੰ ਮੱਥੇ ਟੇਕਦਾ।
ਉਹਨੂੰ ਸਿੰਘ ਕਿਹੜਾ ਆਖੂ ਗੁਰੂ ਦਸਮੇਸ਼ ਦਾ।

7. ਜਿਹੜੇ ਹਿਰਦੇ ਦਇਆ ਉਹ ਮਹਾਨ ਹੈ।
ਉਹੀ ਗੁਰੂ ਦੇ ਦੁਵਾਰੇ ਪ੍ਰਵਾਨ ਹੈ।
ਜਿਹੜੇ ਧਰਮੀ ਨੂੰ ਧਰਮ ਗਿਆਨ ਹੈ।
ਗੁਰੂ ਉਸ ਉੱਤੇ ਨਜ਼ਰ ਸਵੱਲੀ ਰੱਖਦਾ।
ਉਹੀ ਵਾਂਗ ਜਰਨੈਲ ਖੱਟੇ ਟਿੱਕਾ ਜੱਸ ਦਾ।

ਛੰਦ ਲਿਖਿਆ

25-8-2012



# ਧੀ ਦੀ ਪੁਕਾਰ

ਮਾਦਾ ਭਰੂਣ ਹੱਤਿਆ ਇਕ ਐਸੀ ਸਮਾਜਿਕ ਬੁਰਾਈ ਹੈ। ਜੋ ਸਮਾਜ ਨੂੰ ਖੋਰਾ ਲਾ ਰਹੀ ਹੈ। ਮਾਪੇ ਧੀਆਂ ਨੂੰ ਪੈਦਾ ਨਹੀਂ ਕਰਨਾ ਚਾਹੁੰਦੇ ਕਿਉਂਕਿ ਦਾਜ ਵਰਗੀ ਲਾਹਨ ਸਮਾਜ ਵਿਚ ਘਰ ਕਰ ਚੁੱਕੀ ਹੈ। ਜਿਹਦਾ ਸ਼ਿਕਾਰ ਵੀ ਕੁੜੀਆਂ ਹੀ ਹੁੰਦੀਆਂ ਨੇ, ਅਗਲੀ ਗੱਲ ਇਹ ਹੈ, ਕਿ ਭਾਰਤ ਪੁਰਖ ਪ੍ਰਧਾਨ ਮੁਲਕ ਹੈ। ਐਸੇ ਕੁਝ ਕਾਰਨ ਹਨ, ਜਿਨ੍ਹਾਂ ਕਰਕੇ ਮਾਪੇ ਧੀਆਂ ਤੇ ਪੁੱਤਾਂ ਵਿਚ ਵੱਡਾ ਅੰਤਰ ਸਮਝ ਰਹੇ ਹਨ, ਜਿਥੇ ਪੂਰਾ ਭਾਰਤ ਭਰੂਣ ਹੱਤਿਆ ਵਰਗੀ ਬੀਮਾਰੀ ਦੀ ਲਪੇਟ ਵਿਚ ਹੈ, ਉਥੇ ਖ਼ਾਸ ਕਰਕੇ ਪੰਜਾਬ ਵਿਚ ਇਹ ਬੀਮਾਰੀ ਦਾ ਜ਼ਿਆਦਾ ਹੀ ਜ਼ੋਰ ਹੈ। ਕਵੀ ਹੋਣ ਦੇ ਨਾਂ 'ਤੇ ਇਸ ਸਮਾਜਿਕ ਬੁਰਾਈ ਦੇ ਖਿਲਾਫ਼ ਇਕ ਕਲੀ ਲਿਖੀ ਹੈ ਮੈਂ ਅਕਸਰ ਸਿੱਖ ਸਟੇਜਾਂ 'ਤੇ ਵੀ ਬੋਲਦਾ ਹਾਂ। ਸੋ ਅੱਜ ਇਥੇ ਆਪ ਜੀ ਦੀ ਨਜ਼ਰ ਕਰਨ ਲੱਗਾ ਹਾਂ। ਇਸ ਕਵਿਤਾ ਵਿਚ ਦਾਸ ਨੇ ਉਸ ਮਾਸੂਮ ਧੀ ਦਾ ਪੱਖ ਰੱਖਣ ਦੀ ਕੋਸ਼ਿਸ਼ ਕੀਤੀ ਹੈ। ਜਿਸ ਦੇ ਮਾਪੇ ਉਸ ਨੂੰ ਜਨਮ ਤੋਂ ਪਹਿਲਾਂ ਹੀ ਕੁੱਖ ਵਿਚ ਕਤਲ ਕਰਨ ਦਾ ਫੈਸਲਾ ਕਰ ਚੁੱਕੇ ਹਨ ਤੇ ਉਹ ਧੀ ਜੋ ਅਜੇ ਕੁੱਖ ਵਿਚ ਹੈ, ਉਹ ਆਪਣੀ ਵੀ ਮਾਂ ਤੇ ਸਮਾਜ ਨੂੰ ਕੀ ਕਹਿੰਦੀ ਹੈ।

## ਕਲੀ

ਸਣਿਓ ਧੀ ਅਣਜੰਮੀ ਅਰਜ਼ ਗੁਜ਼ਾਰੇ ਮਾਪਿਆ ਨੂੰ।
ਵੱਸਦਾ ਜੇ ਵੇਖਣਾ ਚਾਹੁੰਦੇ ਹੋ ਸੰਸਾਰ ਨੂੰ।
ਕੁਦਰਤ ਰਾਣੀ ਦਾ ਦੁਲੱਭ ਕ੍ਰਿਸ਼ਮਾ ਔਰਤ ਹੈ।
ਵੰਡੇ ਜੀਵਨ ਦੇ ਵਿਚ ਅੰਮ੍ਰਿਤ ਰੂਪੀ ਪਿਆਰ ਨੂੰ।

ਧੀਆਂ ਮਾਰਨ ਵਾਲੇ ਪੱਥਰ ਦਿਲ ਕੁਲ ਘਾਤੀ ਨੇ।
ਭਾਗੀ ਬਨਣ ਪਾਪ ਦੇ ਕਰ ਕਰ ਮੰਦੀ ਕਾਰ ਨੂੰ।
ਮਾਂਏ ਵੇਖੀ ਧੀ ਨੂੰ ਆਪਣੇ ਹੱਥੀ ਮਾਰੀ ਨਾ।
ਮੈਂ ਵੀ ਚਾਂਹਵਾ ਕੇਰਾ ਵੇਖ ਲਵਾਂ ਸੰਸਾਰ ਨੂੰ।

ਮਾਂਏ ਆ ਦੁਨੀਆਂ 'ਤੇ ਮੰਨਾ ਹਰ ਗੱਲ ਤੇਰੀ ਮੈਂ।
ਪਰਖੀ ਪੈਰ ਪੈਰ 'ਤੇ ਕੰਨਿਆ ਆਗਿਆਕਾਰ ਨੂੰ।
ਬੇਸ਼ੱਕ ਮੈਨੂੰ ਮਾਏ ਘੁੱਟ ਕਲੇਜੇ ਲਾਂਵੀ ਨਾਂ।
ਉੱਕਾ ਨਾ ਕਰੀਂ ਤੂੰ ਧੀ ਦੇ ਨਾਲ ਪਿਆਰ ਨੂੰ।

ਭਾਵੇਂ ਮੈਨੂੰ ਮਾਏ ਗੋਦੀ ਵਿਚ ਬਠਾਂਵੀ ਨਾ।
ਬੇਸ਼ੱਕ ਦੇਵੀ ਨਾ ਤੂੰ ਉੱਕਾ ਹੀ ਸਤਿਕਾਰ ਨੂੰ।

ਪਰਖੀ ਪੈਰ ਪੈਰ ਤੇ ਮੇਰੇ ਕੀਤੇ ਵਾਦਿਆ ਨੂੰ।
ਵੰਡੂ ਖ਼ੁਸ਼ੀਆਂ ਤੇਰੇ ਵੇਹੜੇ ਬਣ ਗੁਲਜ਼ਾਰ ਨੂੰ।
ਚੁੰਮੀ ਮੂੰਹ ਵੀਰ ਦਾ, ਬੇਸ਼ੱਕ ਮੇਰਾ ਚੁੰਮੀ ਨਾ।
ਭਾਵੇਂ ਧੀ ਦੀ ਝੋਲੀ ਭਰਦੀ ਪਾ ਫਿਟਕਾਰ ਨੂੰ।

ਬੇਸ਼ੱਕ ਵੀਰੇ ਵਾਂਗੂੰ ਮੈਨੂੰ ਗੋਦ ਖਿਡਾਵੀ ਨਾ।
ਪੱਥਰ ਜਾਣ ਲਿਟਾ ਦਈ ਭੁੰਜੇ ਧੀ ਦੇ ਭਾਰ ਨੂੰ।
ਨਫ਼ਰਤ ਦੇ ਦਈ ਮੈਨੂੰ, ਦਵੀ ਮੁਹੱਬਤ ਪੁੱਤਰ ਨੂੰ।
ਵੇਖੀ ਸਹਿਣ ਸ਼ੀਲਤਾ ਸਹਿ ਜਾਊ ਹਰ ਇਕ ਵਾਰ ਨੂੰ।

ਮੈਨੂੰ ਪੁੱਤਰ ਵਾਂਗੂੰ ਬੇਸ਼ੱਕ ਦੁੱਧ ਚੁੰਘਾਂਵੀ ਨਾ।
ਨਿੱਪਲ ਚੁੰਘ ਬਜ਼ਾਰੀ ਕਰਲੂ ਸ਼ੁਕਰ ਹਜ਼ਾਰ ਨੂੰ।
ਸਭ ਕੁਝ ਬਿਨ ਮੰਗਿਆ ਤੋਂ ਲੈ ਲੈ ਦੇਵੀਂ ਵੀਰੇ ਨੂੰ।
ਮੈਂ ਜੇ ਮੰਗਾਂ ਤਾਂਵੀ, ਕਰ ਦੇਂਵੀ ਇਨਕਾਰ ਨੂੰ।

ਵੇਖੀ ਭੁੰਜੇ ਬੈਠ ਮੈਂ ਝੂਲਾ ਗੇੜਾ ਵੀਰੇ ਦਾ।
ਆਊ ਰੱਜ ਰੱਜ ਨੀਂਦਰ ਤੇਰੇ ਬਰਖ਼ੁਰਦਾਰ ਨੂੰ।

ਇਹ ਵੀ ਵਾਦਾ ਲੈ ਮੈਂ ਦਰਦ ਵੰਡਾਊਂ ਮਾਪਿਆ ਦਾ।
ਪੁੱਤਰ ਬੇਸ਼ੱਕ ਵੰਡ ਲੈ ਬਾਬਲ ਦੇ ਘਰ ਬਾਰ ਨੂੰ।
ਪਹਿਨਾ ਬਣ ਸਤਵੰਤੀ ਗਹਿਣੇ ਸ਼ਰਮ ਹਜਾ ਦੇ।
ਉਂਗਲ ਕੋਈ ਕਰੂ ਨਾ ਮੇਰੇ ਪਿਉ ਸਰਦਾਰ ਨੂੰ।

ਜਿਥੇ ਤੇਰੂ ਬਾਬਲ ਤੁਰ ਜਾਊ ਵਾਂਗਰ ਰਜਨੀ ਦੇ।
ਹਿਰਦੇ ਵਿਚ ਧਿਆ ਕੇ ਸੱਚੇ ਸਿਰਜਣਹਾਰ ਨੂੰ।
ਝੋਲੀ ਅੱਡ ਕੇ ਮਾਂਏ ਕੰਨਿਆ ਇਕੋ ਮੰਗ ਕਰੇ।
ਪੜ੍ਹਨ ਸਕੂਲੇ ਪਾ ਦਈ ਧੀ ਤੇ ਕਰ ਉਪਕਾਰ ਨੂੰ।

ਵੇਖੀ ਫੇਰ ਕਲਪਨਾ ਬਣਕੇ ਤੇਰੀ ਲਾਡਲੀ।
ਔਖੀ ਮੰਜ਼ਿਲ ਵੀ ਸਰ ਕਰ ਜਾਊ ਆਖਰਕਾਰ ਨੂੰ।
ਮਾਈ ਭਾਗੋ, ਮਦਰ ਟਰੇਸਾ ਬਣਕੇ ਕਰਨਾ ਮੈਂ।
ਉੱਚਿਆਂ ਅਮਰਜੀਤ ਸਿਹਾਂ ਬਾਬਲ ਦੀ ਦਸਤਾਰ ਨੂੰ।

ਕਵਿਤਾ ਲਿਖੀ

25-11-2012



# ਪ੍ਰਸੰਗ ਸ੍ਰੀ ਗੁਰੂ ਨਾਨਕ ਦੇਵ ਜੀ

ਰਾਏ ਭੋਇੰ ਦੀ ਤਲਵੰਡੀ ਜਿਸ ਨੂੰ ਅੱਜ ਸ੍ਰੀ ਨਨਕਾਣਾ ਸਾਹਿਬ ਆਖਿਆ ਜਾਂਦਾ ਹੈ। ਇਸ ਪਵਿੱਤਰ ਨਗਰੀ ਵਿਚ 1469 ਈ. ਕੱਤਕ ਦੀ ਪੂਰਨਮਾਸ਼ੀ ਨੂੰ ਬਾਬਾ ਕਾਲੂ ਜੀ ਤੇ ਸਨਮਾਨਯੋਗ ਮਾਤਾ ਤ੍ਰਿਪਤਾ ਜੀ ਦੀ ਪਵਿੱਤਰ ਕੁੱਖ ਤੋਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ। ਇਤਿਹਾਸ ਅਨੁਸਾਰ ਉਦੋਂ ਅੱਧੀ ਰਾਤ ਤੋਂ ਦੋ ਘੜੀਆਂ ਦਾ ਵਕਤ ਸੀ। ਪ੍ਰਿ. ਸਤਬੀਰ ਸਿੰਘ ਜੀ ਤੇ ਇਥੋਂ ਤੱਕ ਲਿਖਦੇ ਹਨ ਕਿ ਉਸ ਦੀ ਹਵਾ ਸੁਗੰਧਿਤ ਹੋ ਗਈ ਸੀ ਤੇ ਰੁੱਖਾ 'ਚੋਂ ਅੰਮ੍ਰਿਤ ਰੂਪੀ ਰਸ ਚੋ ਰਿਹਾ ਸੀ ਤੇ ਧਰਤੀ 'ਤੇ ਕੇਸਰ ਦੇ ਛਿੱਟੇ ਵੱਜੇ ਸਨ, ਭਾਵ ਪੂਰੀ ਕਾਇਨਾਤ ਨੇ ਖ਼ੁਸ਼ੀਆਂ ਵਿਚ ਝੂਮ ਝੂਮ ਕੇ ਮੰਗਲ ਗਾਏ। ਜਦੋਂ ਡੁੱਬਦੀ ਦੁਨੀਆਂ ਨੂੰ ਤਾਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ।

## ਕਾਫੀ ਛੰਦ

1. ਚੌਂਦਾ ਸੌ ਤੇ ਨੱਤਰ ਈਸਵੀ ਕੱਤਕ ਜਾਣ ਮਹੀਨਾ ਹੈ।
ਅੰਮ੍ਰਿਤ ਵੇਲੇ ਮਾਂ ਤ੍ਰਿਪਤਾ ਨੇ ਜਾਇਆ ਲਾਲ ਨਗੀਨਾ ਹੈ।
ਪੂਰਨਮਾਸ਼ੀ ਦਾ ਦਿਨ ਚੜ੍ਹਿਆ ਹਰ ਘਰ ਖ਼ੁਸ਼ੀ ਖਿਲਾਰਣ ਲਈ।
ਪ੍ਰਗਟ ਹੋਇਆ ਬਾਬਾ ਨਾਨਕ ਡੁੱਬਦੀ ਦੁਨੀਆਂ ਤਾਰਨ ਲਈ।

2. ਚਰਨ ਪਏ ਜਦ ਆ ਦੁਨੀਆਂ ਵਿਚ ਪ੍ਰਜਾ ਦੇ ਪ੍ਰਿਤਪਾਲਕ ਦੇ।
ਦਾਈ ਦੌਲਤਾਂ ਗਦਗਦ ਹੋ ਗਈ ਦਰਸ਼ਨ ਕਰਕੇ ਬਾਲਕ ਦੇ।
ਖੜੇ ਦੇਵਤੇ ਫੁੱਲ ਬਰਸਾਵਣ, ਪੁਰੀਆਂ ਗੀਤ ਉਚਾਰਨ ਲਈ।
ਪ੍ਰਗਟ..................।

3. ਹੱਸਿਆ ਸੀ ਮੇਹਰਾਂ ਦਾ ਮਾਲਕ ਜਦ ਲੱਗੀ ਵਾ ਦੁਨੀਆਂ ਦੀ।
ਉਦੋਂ ਮਹਿਕ ਹਵਾਵਾਂ ਉਠੀਆਂ ਗੂੰਜ ਅਨੋਖੀ ਧੁਨੀਆ ਦੀ।
ਆਗਿਆ ਦਰਦੀ ਕੁੱਲ ਦੁਨੀਆਂ ਦੇ ਤਪਦੇ ਹਿਰਦੇ ਠਾਰਨ ਲਈ।
ਪ੍ਰਗਟ.................।

4. ਜਿਥੇ ਔਲ ਦਬਾਣਨ ਦੇ ਲਈ ਦਾਈ ਦੌਲਤਾਂ ਠਾਣੀ ਜੀ।
ਹੀਰੇ ਮੋਤੀ ਮਾਣਕ ਨਿਕਲੇ ਤੱਕ ਕੇ ਹੋਈ ਹੈਰਾਨੀ ਜੀ।
ਨਾਲ ਕਹੀ ਦੇ ਮਾਰਿਆ ਟੱਪਾ ਜਿਥੇ ਟੋਆ ਮਾਰਨ ਲਈ।
ਪ੍ਰਗਟ.................।

5. ਭੈਣ ਨਾਨਕੀ ਖੁਸ਼ੀ ਮਨਾਵੇ ਮੂੰਹ ਵੀਰੇ ਦਾ ਚੁੰਮ ਰਹੀ।
ਲੱਡੂ ਤੇ ਮਠਿਆਈਆਂ ਵੰਡਦੀ ਖੁਸ਼ੀਆਂ ਦੇ ਵਿਚ ਘੁੰਮ ਰਹੀ।
ਦਾਨ ਕਰੇ ਪਿਆ ਬਾਬਾ ਕਾਲੂ ਦਰ ਆਏ ਸਤਿਕਾਰਨ ਲਈ।
ਪ੍ਰਗਟ.................।

6. ਕਮਰੇ ਵਿਚ ਪ੍ਰਕਾਸ਼ ਅਨੋਖਾ ਉਸ ਮੌਕੇ ਤੇ ਹੋਇਆ ਸੀ।
ਰੁੱਖਾਂ ਵਿਚੋਂ ਅੰਮ੍ਰਿਤ ਰੂਪੀ ਰਸ ਉਠ ਮੌਕੇ ਚੋਇਆ ਸੀ।
ਕੇਸਰ ਦੇ ਛੱਟੇ ਸੀ ਵੱਜੇ ਧਰਤੀ ਖੂਬ ਸੁਵਾਰਨ ਲਈ।
ਪ੍ਰਗਟ.................।

7. ਭਾਰ ਜ਼ੁਲਮ ਦਾ ਸਹਿ ਨਹੀਂ ਹੁੰਦਾ ਧਰਤੀ ਫੁੱਟ ਫੁੱਟ ਰੋਈ ਸੀ।
ਮਜ਼ਲੂਮਾਂ ਦੀ ਦਿਲੀ ਤਮੰਨਾ ਆਖਿਰ ਪੂਰੀ ਹੋਈ ਸੀ।
ਦਰਦੀ ਬਣਕੇ ਜੱਗਦਾ ਆਇਆ ਸਭ ਦੇ ਦਰਦ ਨਿਵਾਰਨ ਲਈ।
ਪ੍ਰਗਟ.................।

8. ਦਰਸ਼ਨ ਕਰਕੇ ਸਤਿਗੁਰੂ ਜੀ ਦਾ ਰੋਂਦੇ ਚੇਹਰੇ ਹੱਸ ਪਏ।
ਮੱਚ ਰਹੇ ਜ਼ੁਲਮਾਂ ਦੇ ਭਾਂਬੜ ਸਮਝ ਲਉ ਹੁਣ ਬੁੱਝ ਗਏ।
ਅਮਰਜੀਤ ਸਿਹਾਂ ਸਤਿਗੁਰ ਸੱਚਾ ਆਇਆ ਸਭ ਨੂੰ ਪਿਆਰਨ ਲਈ।
ਪ੍ਰਗਟ.................।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਸੰਸਾਰ ਦੇ ਪ੍ਰਗਟ ਹੋਣਾ ਇਕ ਰੱਬੀ ਕਰਾਮਾਤ ਸੀ। ਅਕਾਲ ਪੁਰਖ ਵਾਹਿਗੁਰੂ ਦੀ ਜੋਤ ਸੀ ਬਾਬਾ ਨਾਨਕ। ਜੋ ਅਕਾਲ ਪੁਰਖ ਵਾਹਿਗੁਰੂ ਵੱਲੋਂ ਬਖ਼ਸ਼ਿਸ਼ ਕੀਤੇ ਗੁਣਾਂ ਦੇ ਖ਼ਜ਼ਾਨੇ ਧਰਤੀ 'ਤੇ ਲੈ ਕੇ ਆਇਆ ਤੇ ਉਹ ਗੁਣ ਗੁਰੂ ਨਾਨਕ ਸਾਹਿਬ ਜੀ ਨੇ ਮਾਨਵਤਾ ਵਿਚ ਵੰਡਣ ਲਈ ਜ਼ਿੰਦਗੀ ਦੇ ਸੱਤਰ ਸਾਲ ਪੰਜ ਮਹੀਨੇ ਤੇ ਤਿੰਨ ਦਿਨ ਨਿਛਾਵਰ ਕਰ ਦਿੱਤੇ।

## ਸ਼ੇਅਰ

ਮਾਤ ਲੋਕ 'ਤੇ ਆਣ ਕੇ ਗੁਰੂ ਨਾਨਕ ਬਾਣੀ ਧੁਰ ਕੀ ਦਿੱਤੀ ਉਚਾਰ ਭਾਈ।
ਕੀਤੇ ਦੂਰ ਪਖੰਡ ਪਖੰਡੀਆਂ ਦੇ, ਦਿੱਤੀ ਨਜ਼ਰ ਨਾਲ ਧਰਤ ਸੁਧਾਰ ਭਾਈ।
ਜਦੋਂ ਜੱਗ ਤੇ ਝੂਠ ਪ੍ਰਚੰਡ ਹੋਇਆ, ਕੀਤਾ ਸਤਿਗੁਰਾਂ ਸੱਚਾ ਪ੍ਰਚਾਰ ਭਾਈ।
ਅਮਰਜੀਤ ਸਿਹਾਂ ਰਿਧੀਆਂ ਕੁੱਲ ਸਿੱਧੀਆਂ ਗੁਰੂ ਨਾਨਕ ਦੀਆਂ ਆਗਿਆਕਾਰ ਭਾਈ।

## ਸ਼ੇਅਰ

ਮਿੱਠਾ ਰਾਗ ਹੈ ਜੀਹਦੀ ਰਵਾਬ ਦੇ ਵਿਚ ਪ੍ਰੇਮ ਰਸ ਹੈ ਸੱਤ ਕਰਤਾਰ ਅੰਦਰ।
ਵਿੱਕ ਸਕੇ ਜੋ ਕਿਸੇ ਦੇ ਪਿਆਰ ਬਦਲੇ ਪਲ ਵਿਚ ਪਹੁੰਚ ਕੇ ਕਾਬਲ ਕੰਧਾਰ ਅੰਦਰ।
ਵਲੀ ਪੀਰ ਫਕੀਰ ਤੇ ਸਾਧ ਯੋਗੀ ਸਿਫਤ ਨਹੀਂ ਇਹ ਕਿਸੇ ਅਵਤਾਰ ਅੰਦਰ।
ਸਭਨਾਂ ਵਾਸਤੇ ਨੂਰ ਵਰਸਾਉਣ ਵਾਲਾ ਗੁਰੂ ਨਾਨਕ ਹੈ ਇਕ ਸੰਸਾਰ ਅੰਦਰ।

ਜਿੰਨ੍ਹਾਂ ਜਿੰਨ੍ਹਾਂ ਜਾਣ ਲਿਆ ਕੇ ਗੁਰੂ ਨਾਨਕ ਨਿਰੰਕਾਰੀ ਜੋਤ ਨੇ ਉਹ ਸੱਚੇ ਸ਼ਰਧਾਲੂ ਬਣ ਕੇ ਗੁਰੂ ਨਾਨਕ ਸਾਹਿਬ ਜੀ ਦੀ ਅਜਮਤ ਦੇ ਕਾਇਲ ਹੋ ਗਏ। ਜਿਹੜੇ ਸੰਸਾਰੀ ਜਾਣ ਨਾ ਸਕੇ ਉਨ੍ਹਾਂ ਨੇ ਸਤਿਗੁਰਾਂ ਨੂੰ ਇਕ ਸੰਸਾਰੀ ਬਾਲ ਸਮਝਕੇ ਬਾਬਾ ਕਾਲੂ ਨੂੰ ਉਲਾਹਮੇ ਕੱਢੇ ਮਾਰੇ, ਸਾਡੇ ਇਤਿਹਾਸ ਵਿਚ ਲਿਖਿਆ ਹੈ ਇਕ ਵਾਰ ਗੁਰੂ ਨਾਨਕ ਸਾਹਿਬ ਜੀ ਦੇ ਪਸ਼ੂਆਂ ਨੇ ਕਿਸੇ ਜਿਮੀਂਦਾਰ ਦਾ ਖੇਤ ਉਜਾੜ ਦਿੱਤਾ ਤੇ ਉਹ ਜਿਮੀਂਦਾਰ ਸਤਿਗੁਰਾਂ ਦੇ ਪਿਤਾ ਬਾਬਾ ਕਾਲੂ ਜੀ ਨੂੰ ਆਣ ਕੇ ਇਉਂ ਉਲਾਹਮਾ ਦੇਣ ਲੱਗਾ।

## ਕੋਰੜਾ ਛੰਦ

1. ਜ਼ਿਮੀਦਾਰ ਬਾਬੇ ਕਾਲੂ ਕੋਲ ਆਉਂਦਾ ਹੈ।
ਵਿਥਿਆ ਜੋ ਬੀਤੀ ਖੋਹਲ ਕੇ ਸਣਾਉਂਦਾ ਹੈ।
ਨਾਨਕ ਨੂੰ ਕੇਹੜੀ ਗੱਲ ਤੋਂ ਨਹੀਂ ਤਾੜਦਾ।
ਤੇਰਾ ਪੁੱਤ ਰੋਜ਼ ਫਸਲਾਂ ਉਜਾੜਦਾ।

2. ਤੂੰ ਤਾਂ ਘੱਲ ਦਿੰਦੇ ਚਾਰਨ ਲਈ ਮੱਝੀਆਂ।
ਪਰ ਇਹ ਤਾਂ ਗੱਲਾਂ ਕਰਦਾ ਕੁਚੱਜੀਆਂ।
ਡੰਗਰਾਂ ਨੂੰ ਉੱਕਾ ਮੋੜਦਾ ਨਾ ਮਾੜਦਾ।
ਤੇਰਾ ਪੁੱਤ..................।

3. ਪਤਾ ਨਹੀਂ ਇਹਦਾ ਕਿਹੋ ਜਿਹਾ ਰੌਂ ਹੈ।
ਛੱਡ ਮੱਝਾਂ ਸੁੰਞੀਆਂ ਤੇ ਜਾਂਦਾ ਸੌਂ ਹੈ।
ਇਹੋ ਕੰਮ ਇਹਦਾ ਹੈ ਸਿਆਲ ਹਾੜ ਦਾ।
ਤੇਰਾ ਪੁੱਤ..................।

4. ਖਪ ਖਪ ਖੇਤੀ ਪਾਲਦੇ ਨੇ ਕਿਸਾਨ ਜੀ।
ਇਕ ਵੱਢੇ ਪਸ਼ੂ ਇਹਦੇ ਲੱਗੇ ਖਾਣ ਜੀ।
ਸੁੰਞਾਂ ਵੱਗ ਕੁਝ ਪੈਰਾਂ ਨਾ ਲਿਤਾੜਦਾ।
ਤੇਰਾ ਪੁੱਤ..................।

5. ਚੱਲ ਕੇ ਤੇ ਅੱਖੀਂ ਵੇਖ ਸਾਰਾ ਹਾਲ ਜੀ।
ਦਿੱਤੀ ਹੈ ਫਸਲ ਦੀ ਜਿਲਤ ਗਾਲ ਜੀ।
ਹੁੰਦਾ ਨੁਕਸਾਨ ਨਾ, ਜੇ ਪਸ਼ੂ ਵਾੜਦਾ।
ਤੇਰਾ ਪੁੱਤ..................।

6. ਪਸ਼ੂਆਂ ਨੇ ਖੇਤੀ ਕਰਤੀ ਵੈਰਾਨ ਹੈ।
ਆਪ ਸੁੱਤਾ ਰੁੱਖ ਥੱਲੇ ਲੰਮੀ ਤਾਨ ਹੈ।
ਸੰਘਣਾਂ ਸੀ ਜਿਥੇ ਪ੍ਰਛਾਵਾਂ ਝਾੜਦਾ।
ਤੇਰਾ ਪੁੱਤ..................।

7. ਮਿਣ ਮਿਣ ਕਰੇ ਮੂੰਹ 'ਚ ਅੱਖਾਂ ਬੰਦ ਨੇ।
ਕੱਟੇ ਵੱਛੇ ਇਹਦੇ ਮਾਣਦੇ ਅਨੰਦ ਨੇ।
ਕੀਤਾ ਖਹਿ ਖਹਿ ਨਾਲੇ ਨੁਕਸਾਨ ਵਾੜ ਦਾ।
ਤੇਰਾ ਪੁੱਤ..................।

8. ਸੁੱਝੇ ਨਾ ਅਮਰਜੀਤ ਕੀ ਕਰਾਂ ਮੈਂ।
ਚੁੱਪ ਵੱਟ ਕਿੱਦਾ ਨੁਕਸਾਨ ਜਰਾਂ ਮੈਂ।
ਪਹਿਲਾ ਹੀ ਫਸਲ ਮੇਰਾ ਸੀ ਪਿਛਾੜਦਾ।
ਤੇਰਾ ਪੁੱਤ..................।

ਉਲਾਮਾ ਮਿਲਣ ਮਗਰੋਂ ਜਦੋਂ ਜਾ ਖੇਤ ਵੇਖਿਆ ਤਾਂ ਉਹ ਹਰਿਆ ਭਰਿਆ

ਨਿਕਲਿਆ, ਇਸੇ ਤਰ੍ਹਾਂ ਸੁਲਤਾਨਪੁਰ ਲੋਧੀ ਜਦੋਂ ਦੌਲਤ ਖਾਂ ਨਵਾਬ ਦੇ ਮੋਦੀ ਖਾਨੇ ਗੁਰੂ ਨਾਨਕ ਦੇਵ ਜੀ 12 ਸਾਲ ਸੌਦਾ ਤੋਲਿਆ ਸੀ ਤਾਂ ਉਦੋਂ ਵੀ ਵਿਰੋਧੀਆਂ ਨੇ ਦੌਲਤ ਖਾਂ ਨਵਾਬ ਕੋਲ ਕੁਝ ਇਸ ਤਰ੍ਹਾਂ ਚੁਗਲੀ ਕੀਤੀ।

## ਦੱਵੀਆ ਛੰਦ

1. ਈਰਖਾਲੂਆਂ ਦੌਲਤ ਖਾਂ ਦੇ ਕੋਲੇ ਚੁਗਲੀ ਕੀਤੀ।
ਗੁਰੂ ਨਾਨਕ ਦੀ ਕਾਰ ਕੁਚੱਜੀ ਧਾਰ ਲਈ ਬਦਨੀਤੀ।
ਨਿੱਤ ਝੂਠੀਆਂ ਆਣ ਵਿਰੋਧੀ ਪਿਆ ਤੋਹਮਤਾਂ ਲਾਵੇ।
ਦੌਲਤ ਖਾਂ ਜੀ ਤੇਰਾ ਮੋਦੀ ਰਾਸ ਲੁਟਾਈ ਜਾਵੇ।

2. ਜੇ ਕੋਈ ਪੈਸੇ ਥੋੜ੍ਹੇ ਦੇਵੇ, ਚੀਜ਼ ਉਸ ਨੂੰ ਪੂਰੀ।
ਤੇਰਾ ਰਿਜ਼ਕ ਲੁਟਾਕੇ ਨਾਨਕ ਖੱਟ ਰਿਹਾ ਮਸ਼ਹੂਰੀ।
ਅੱਖਾਂ ਬੰਦ ਤੇ ਮੁੱਖੋਂ ਤੇਰ੍ਹਾਂ ਤੇਰ੍ਹਾਂ ਆਖ ਸੁਣਾਵੇ।
ਦੌਲਤ ਖਾਂ.................।

3. ਕੇਰਾ ਕੋਲੇ ਸੱਦ ਕੇ ਉਸਨੂੰ ਪਿਛਲਾ ਪੁੱਛੋ ਲੇਖਾ।
ਮਿੱਠੀ ਛੁਰੀ ਚੀਰ ਦੀ ਕਿੱਦਾ ਹੋਜੂ ਦੂਰ ਭੁਲੇਖਾ।
ਫੇਲ੍ਹ ਕਰਨ ਲਈ ਤੁਹਾਨੂੰ ਕਿੱਦਾ ਚਮਦੀਆਂ ਪਿਆ ਚਲਾਵੇ।
ਦੌਲਤ ਖਾਂ.................।

4. ਘਰ ਕਿਸੇ ਦਾ ਦਾਨੀ ਕੋਈ ਕੰਮ ਕਿੰਨਾ ਚਿਰ ਚੱਲੂ।
ਚਾਤਰ ਬਣਕੇ ਆਪ, ਤੁਸਾਨੂੰ ਪਿਆ ਬਣਾਵੇ ਉੱਲੂ।
ਆਪ ਖਾਂਵਦਾ ਰਜਵੇ ਗੱਫੇ ਨਾਲੇ ਲੋਕ ਰਜਾਵੇ।
ਦੌਲਤ ਖਾਂ.................।

5. ਇੱਕੇ ਵੱਟੇ ਦੇ ਨਾਲ ਤੋਲੇ ਸਭ ਨੂੰ ਦਏ ਨਿਉਂਦਾ।
ਦੇਣਾ ਥੋੜ੍ਹਾ ਖਜ਼ਨਾ ਬਾਹਲਾ ਤਾਂਹੀਓ ਕੋਈ ਨਹੀਂ ਕੂੰਦਾ।
ਖਾਨ ਸਾਹਿਬ ਜੀ ਕਹਿਰ ਖੁਦਾ ਦਾ ਵਾੜ ਖੇਤ ਨੂੰ ਖਾਵੇ।
ਦੌਲਤ ਖਾਂ.................।

6. ਹਰ ਪਲ ਉਹ ਤਾਂ ਹੱਸਦਾ ਰਹਿੰਦਾ ਫਰਕ ਉਸਨੂੰ ਕਾਹਦਾ।
ਵੱਖਰੇ ਉਸ ਦੇ ਕੰਮ ਦੁਨੀਆਂ ਤੋਂ ਵੱਖਰੀ ਹੈ ਮਰਯਾਦਾ।
ਵਕਤ ਗਵਾ ਕੇ ਕੁਝ ਨਹੀਂ ਲੱਭਣਾ ਲੱਖ ਬੰਦਾ ਪਛਤਾਵੇ।
ਦੌਲਤ ਖਾਂ.................।

7. ਬੇਈਮਾਨ ਦਰਬਾਨ ਜੇ ਹੋਜੇ ਕੁਝ ਨਹੀਂ ਰਹਿੰਦਾ ਪੱਲੇ।
ਗੂੰਦ ਤੀਲਿਆ ਨੂੰ ਲਾ ਲਾ ਕੇ ਖਾਲੀ ਕਰ ਦੇਣ ਗੱਲੇ।
ਅਮਰਜੀਤ ਸਿਹਾਂ ਝੂਠ ਕੋਈ ਨਾ ਚੱਲ ਕਰ ਲਉ ਪ੍ਰਤਾਵੇ।
ਦੌਲਤ ਖਾਂ.................।

ਕਹਿੰਦੇ ਨੇ ਇਹ ਸੁਨਣ ਤੋਂ ਬਾਅਦ ਦੌਲਤ ਖਾਂ ਨਵਾਬ ਨੇ ਮੋਦੀ ਖਾਨੇ ਦਾ ਲੇਖਾ ਜੋਖਾ ਕਰਵਾਇਆ, ਤਾਂ ਨਫਾ ਸੀ ਘਾਟਾ ਨਹੀਂ, ਮਹਾਰਾਜ ਦੀ ਅਜਮਤ ਤੇ ਸਤਿਕਾਰ ਵਿਚ ਹੋਰ ਵਾਧਾ ਹੋ ਗਿਆ। ਆਉ ਹੁਣ ਗੱਲ ਕਰਦੇ ਹਾਂ ਗੁਰਦਵਾਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਹੋਂਦ ਵਿਚ ਕਿਵੇਂ ਆਇਆ। ਇਥੇ ਇਕ ਫਕੀਰ ਰਹਿੰਦਾ ਸੀ ਜਿਸਦਾ ਨਾਮ ਸਾਂਈ ਦਿੱਤਾ ਸੀ ਪਰ ਲੋਕ ਉਸਨੂੰ ਖਰਬੂਜੇ ਸ਼ਾਹ ਕਹਿੰਦੇ ਸਨ। ਜੇ ਕੋਈ ਰੱਬ ਦਾ ਪਿਆਰਾ ਉਸਦੇ ਕੋਲ ਆਉਂਦਾ ਤਾਂ ਉਹ ਫਕੀਰ ਆਏ ਸਾਧੂ ਸੰਤ ਦੀ ਅਜ਼ਮਤ ਪਰਖਣ ਲਈ ਉਸਨੂੰ ਇਕ ਖਰਬੂਜਾ ਭੇਂਟ ਕਰ ਕਹਿੰਦਾ ਲਉ ਖਾ ਲਉ ਤੇ ਜਦੋਂ ਕੋਈ ਖਾ ਲੈਂਦਾ ਤਾਂ ਫਿਰ ਵਾਪਸ ਮੰਗਦਾ ਤੇ ਨਾਲ ਹੀ ਕਹਿੰਦਾ ਕਿ ਜੇ ਵਾਪਸ ਨਹੀਂ ਕਰ ਸਕਦਾ ਤਾਂ ਫਿਰ ਮੇਰੇ ਚਰਨੀਂ ਢਹਿ ਕੇ ਮੈਨੂੰ ਆਪਣਾ ਗੁਰੂ ਮੰਨ ਲੈ। ਇਸ ਤਰ੍ਹਾਂ ਅਨੇਕ ਸਾਧੂ ਸੰਤਾਂ ਨੂੰ ਉਸ ਨੇ ਆਪਣੇ ਪੈਰੀਂ ਪੁਵਾ ਕੇ ਜਲੀਲ ਕੀਤਾ। ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਕੋਲ ਗਏ, ਤਾਂ ਉਸ ਫਕੀਰ ਨੇ ਗੁਰੂ ਨਾਨਕ ਸਾਹਿਬ ਨੂੰ ਖਰਬੂਜਾ ਭੇਂਟ ਕਰਕੇ ਜੋ ਆਖਿਆ ਉਹ ਵੇਰਵਾ ਕਵਿਤਾ ਵਿਚ ਅੰਕਿਤ ਹੈ।

## ਦਵੱਈਆ ਛੰਦ

1. ਕਰ ਖਰਬੂਜਾ ਭੇਟ ਗੁਰਾਂ ਨੂੰ ਸਾਂਈਂ ਦਿੱਤਾ ਫਰਮਾਵੇ।
ਮੇਰੇ ਦਰ ਤੇ ਆਇਆ ਜੋ ਵੀ ਕਦੇ ਨਾ ਭੁੱਖਾ ਜਾਵੇ।
ਫੜ ਖਰਬੂਜਾ ਸਤਿਗੁਰ ਜੀ ਨੇ ਟੋਟੇ ਕਰਤੇ ਵਾਹਣਾ।
ਫਿਰ ਵਰਤਾਇਆ ਸੰਗਤ ਦੇ ਵਿਚ ਬਣ ਦਾਤੇ ਵਰਤਾਵਾ।

2. ਸਾਂਈ ਦੇ ਹੱਥਾਂ 'ਤੇ ਪਹਿਲਾਂ ਦੋ ਫਾੜੀਆਂ ਧਰੀਆਂ।
ਸਤਿਗੁਰ ਕਹਿੰਦੇ ਭੋਗ ਲਗਾਉ ਆਣ ਰਹਿਮਤਾਂ ਵਰੀਆ।
ਫਿਰ ਬਾਕੀ ਸੰਗਤ ਨੇ ਛਕਿਆ ਜੈ ਜੈ ਕਾਰਾਂ ਹੋਈਆਂ।
ਰੱਬੀ ਰੰਗ ਵਿਚ ਰੰਗੀਆਂ ਰੂਹਾਂ ਮੁੜਕੇ ਉਠ ਖਲੋਈਆਂ।

3. ਗੁਰੂ ਨਾਨਕ ਤੇ ਸੰਗਤ ਪਿਆਰੀ ਖਾ ਖਰਬੂਜਾ ਉਠੀ।
ਸਾਧ ਪਖੰਡੀ ਅਮਰਜੀਤ ਸਿਹਾਂ ਪਾ ਲਈ ੜਾਉਣੀ ਪੁੱਠੀ।
ਕਹਿੰਦਾ ਹੱਥ ਫੇਰ ਕੇ ਢਿੱਡ ਤੇ ਕਿਧਰ ਚੱਲਿਆ ਸਾਧਾ।
ਮੋੜ ਹੁਣੇ ਖਰਬੂਜਾ ਮੇਰਾ ਜੋ ਮੇਰੇ ਤੋਂ ਖਾਧਾ।

4. ਨਹੀਂ ਦੇਣਾ ਤਾਂ ਮੇਰੇ ਚਰਨੀਂ ਝੁਕ ਕੇ ਮੰਗ ਮੁਆਫੀ।
ਏਹ ਵੀ ਕਰ ਪ੍ਰਵਾਣ ਨਾਨਕਾ ਤੂੰ ਨਹੀਂ ਕੋਈ ਪ੍ਰਤਾਪੀ।
ਅੱਗੇ ਤੇਰੇ ਵਰਗੇ ਆਏ ਮੇਰੇ ਕੋਲ ਬਥੇਰੇ।
ਵੱਡੇ ਵੱਡੇ ਸਿੱਧ ਸੰਨਿਆਸੀ ਮੈਂ ਚਰਨਾਂ 'ਤੇ ਗੇਰੇ।

5. ਏਸੇ ਗੱਲ ਵਿਚ ਭਲਾ ਨਾਨਕਾ ਮੇਰੇ ਚਰਨੀਂ ਢਹਿ ਜਾ।
ਮੰਗ ਮੁਆਫੀ ਕਹਿਰ ਮੇਰੇ ਤੇ ਬਚ ਆਪਣੇ ਰਾਹ ਪੈ ਜਾ।
ਸੁਣ ਕੇ ਸਤਿਗੁਰ ਨੇ ਫੁਰਮਾਇਆ ਅੱਲਾ ਦਿੱਤੇ ਤਾਂਈ।
ਪਹਿਲਾਂ ਦੋ ਫਾੜੀਆਂ ਮੂੰਹ ਵਿਚ ਖੁਦ ਪਾਈਆਂ ਤੂੰ ਸਾਂਈ।

6. ਉਹ ਮੋੜ ਦੇ ਬਾਕੀ ਸੰਗਤ ਦਾ ਮੈਂ ਖਾਧਾ ਮੋੜਾ।
ਹੋਰ ਵੀ ਮੰਗ ਲੈ ਸਾਂਈ ਦਿੱਤਿਆਂ ਕਰਾਂ ਪੂਰੀਆਂ ਲੋੜਾਂ।
ਸਾਂਈ ਕਹਿੰਦਾ ਗੱਲ ਕੁਚੱਜੀ ਕੀ ਨਾਨਕਾ ਕੀਤੀ।
ਕੌਣ ਮੋੜਦਾ ਚੀਜ਼ ਦੁਬਾਰਾ ਜੋ ਗਈ ਖਾਧੀ ਪੀਤੀ।

7. ਸਤਿਗੁਰ ਕਹਿੰਦੇ ਕਿਉਂ ਫਿਰ ਸਾਧਾਂ ਪਾਈ ਫਿਰੇ ਅੜਾਉਣੀ।
ਜੇ ਤੂੰ ਖਾਧੀ ਚੀਜ਼ ਨਾ ਮੋੜੀ ਤੇ ਅਸਾਂ ਵੀ ਨਹੀਂ ਪ੍ਰਤਾਉਣੀ।
ਸਾਂਈ ਕਹਿੰਦਾ ਮੈਂ ਨਾਨਕਾ ਦੁੱਧੋ ਪਾਣੀ ਛਾਣਾ।
ਕਰਾਮਾਤ ਨਹੀਂ ਤੇਰੇ ਪੱਲੇ ਕੱਲਾ ਬਾਣਾ ਬਾਣਾ।

8. ਲਾਗੋ ਬੋਲ ਪਿਆ ਮਰਦਾਨਾ ਕਹਿਣ ਸਾਂਈ ਨੂੰ ਲੱਗਾ।
ਦੇਰ ਲਾਈ ਨਾ ਗਲ ਆਪਣੇ 'ਚੋਂ ਲਾਹਦੇ ਛੇਤੀ ਝੱਗਾ।
ਅਜ਼ਮਤ ਪਰਖੇ ਜੇ ਨਹੀਂ ਟਲਦਾ ਮਾਰ ਵੇਈ ਵਿਚ ਟੁੱਭੀ।
ਬਾਬਾ ਨਾਨਕ ਜੱਗ 'ਤੇ ਆਇਆ ਤਾਰਨ ਦੁਨੀਆਂ ਡੁੱਬੀ।

9. ਕਹਿੰਦੇ ਵਿਚ ਵੇਈ ਦੇ ਵੜਿਆ ਸਾਂਈ ਅੱਲਾ ਦਿੱਤਾ।
ਇਕ ਨਹੀਂ ਲੱਖਾਂ ਖਰਬੂਜੇ ਤੱਕ ਪੈ ਗਿਆ ਛਿੱਥਾ।
ਬਾਹਰ ਨਿਕਲ ਵੇਈਂ 'ਚੋਂ ਅੱਲਾ ਦਿੱਤਾ ਇੰਜ ਫਰਮਾਵੇ।
ਲੱਖਾਂ ਉਥੇ ਹਨ ਖਰਬੂਜੇ ਪਰ ਮੇਰਾ ਨਜ਼ਰ ਨਾ ਆਵੇ।

10. ਲਿਆ ਮੋੜ ਮੇਰਾ ਖਰਬੂਜਾ ਖਾਧਾ ਮਸਤ ਮਲੰਗਾਂ।
ਫੇਰ ਪਾ ਲਿਆ ਸਾਂਈ ਦਿੱਤੇ ਸਤਿਗੁਰ ਦੇ ਨਾਲ ਪੰਗਾ।
ਅਜੇ ਵੀ ਮੌਕਾ ਜੇ ਨਹੀਂ ਦੇਣਾ ਮੇਰੇ ਚਰਨੀਂ ਢਹਿ ਜਾ।
ਅਜੇ ਵੀ ਮੌਕਾਂ ਮੰਗ ਲੈ ਮੁਆਫੀ ਕਰ ਪਛਤਾਵਾ ਬਹਿ ਜਾ।

11. ਸਤਿਗੁਰ ਕਹਿੰਦੇ ਬੱਸ ਉਏ ਏਦੋਂ ਅੱਗੇ ਕੁਝ ਨਾ ਬੋਲੀ।
ਤੇਰੇ ਬੋਲ ਬਥੇਰੇ ਸੁਣ ਲੈ ਹੋਰ ਕੁਫਰ ਨਾ ਤੋਲੀ।
ਵੜ ਦੁਬਾਰਾ ਵਿਚ ਨਦੀ ਦੇ ਮਿਲ ਜਾਊ ਖਰਬੂਜਾ।
ਐਨ ਸੁਨਾਕਤ ਕਰਕੇ ਚੁੱਕੀ ਹੋਰ ਫੜੀ ਨਾ ਦੂਜਾ।

12. ਵਿਚ ਵੇਈ ਦੇ ਸਾਂਈ ਵੜਿਆ ਹੱਥ ਖਰਬੂਜਾ ਆਇਆ।
ਇਹੀ ਹੈ ਮੇਰਾ ਖਰਬੂਜਾ ਪਲ ਵਿਚ ਚੁੱਕ ਲਿਆਇਆ।
ਹੈ ਤਾਂ ਇਹ ਮੇਰਾ ਖਰਬੂਜਾ ਐਪਰ ਅਜੇ ਅਧੂਰਾ।
ਦੋ ਫਾੜੀਆਂ ਇਸ ਵਿਚ ਹੈ ਨੀ ਕਰੋ ਇਸ ਨੂੰ ਪੂਰਾ।

13. ਸਤਿਗੁਰ ਕਹਿੰਦੇ ਸਿੱਖ ਸੰਗਤਾਂ ਨੇ ਛਕਿਆ ਜਿੰਨਾ ਤੇਰਾ।
ਉਹ ਮੋੜਨਾ ਵਾਪਸ ਤੈਨੂੰ ਫਰਜ਼ ਫ਼ਕੀਰਾਂ ਮੇਰਾ।
ਹੁਣ ਆਪਣਾ ਹਿੱਸਾ ਮੋੜ ਫਕੀਰਾਂ ਨਾਨਕ ਹੋ ਜਾਊ ਤੇਰਾ।
ਨਹੀਂ ਮੋੜਨਾ ਅਮਰਜੀਤ ਸਿਹਾਂ ਚੁੱਕ ਲੈ ਡੰਡਾ ਡੇਰਾ।

14. ਸੁਣਦੇ ਸਾਰ ਤਬੌਕਿਆ ਸਾਂਈ ਹੱਥ ਜੋੜ ਕੇ ਕਹਿੰਦਾ।
ਬਖਸ਼ੋ ਮੈਨੂੰ ਸੱਚੇ ਸਾਂਈ ਮੈਂ ਤੇਰੇ ਚਰਨੀਂ ਪੈਂਦਾ।
ਪਿਛਲੇ ਔਗੁਣ ਬਖ਼ਸ਼ ਹਮਾਰੇ ਫੱਕਰ ਇੰਜ ਡਡਇਆ।
ਫਿਰ ਚਰਨਾਂ 'ਤੇ ਝੁਕਿਆ ਦਿੱਤਾ ਦਾਤੇ ਚਰਨੀਂ ਲਾਇਆ।

15. ਸਾਂਈ ਦਿੱਤਾ ਉਸੇ ਦਿਨ ਤੋਂ ਗੁਰੂ ਨਾਨਕ ਦਾ ਹੋਇਆ।
ਗੁਰੂ ਯਾਦ ਵਿਚ ਜੀਵਨ ਕੱਟਿਆ ਗੁਰੂ ਯਾਦ ਵਿਚ ਮੋਇਆ।
ਸੁਲਤਾਨ ਪੁਰੋਂ ਜਦ ਸਤਿਗੁਰ ਨਾਨਕ ਲੱਗੇ ਚੜ੍ਹਨ ਉਦਾਸੀ।
ਤੜਫੀ ਫਿਰ ਸਾਂਈ ਦਿੱਤੇ ਦੀ ਵਿਆਕੁਲ ਰੂਹ ਪਿਆਸੀ।

16. ਕਹਿੰਦਾ ਤੜਫ ਤੜਫ ਕੇ ਮਰ ਜਾਊ ਜਿੰਦ ਮਛਲੀ ਬਿਨ ਪਾਣੀ।
ਰੁਲ ਜਾਉ ਤੇਰੇ ਬਾਝ ਦਾਤਿਆ 'ਕੱਲੀ ਜਿੰਦ ਨਿਮਾਣੀ।
ਸਤਿਗੁਰ ਹੱਥ ਬੇਰੀ ਦਾ ਦਾਤਨ ਗੁਰਾਂ ਧਰਤ ਵਿਚ ਗੱਡੀ।
ਸਾਂਈ ਦਿੱਤਿਆਂ ਯਾਦ ਅਸਾਂ ਦੀ ਬੇਰ ਹੋਊਗੀ ਵੱਡੀ।

17. ਸਾਂਈ ਕਹਿੰਦਾ ਹੜ ਆਇਆ ਜਾਂ ਝੁੱਲਗੀ ਕਹਿਰ ਹਨ੍ਹੇਰੀ।
ਕੀ ਕਰਾਂਗਾ ਉਸ ਮੌਕੇ ਜਦ ਜੜ੍ਹੋਂ ਉਖੜਗੀ ਬੇਰੀ।
ਸਤਿਗੁਰ ਕਹਿੰਦੇ ਇਸ ਬੇਰੀ ਨੇ ਬੇਰ ਸਾਹਿਬ ਅਖਵਾਉਣਾ।
ਕੁੱਲ ਲੁਕਾਈ ਇਸ ਧਰਤੀ ਨੂੰ ਆ ਕੇ ਸੀਸ ਝੁਕਾਉਣਾ।

18. ਸੋਕੇ ਹੜ੍ਹ ਤੂਫਾਨਾਂ ਇਸ ਨੂੰ ਪੋਹਣਾ ਨਾ ਬਿਮਾਰੀ।
ਬੇਰ ਸਾਹਿਬ ਯੁੱਗਾਂ ਤੱਕ ਰਹਿਣੀ ਕਹਿ ਨਾਨਕ ਨਿਰੰਕਾਰੀ।

ਗੁਰਦੁਆਰਾ ਬੇਰ ਸਾਹਿਬ ਸ੍ਰੀ ਸੁਲਤਾਨ ਪੁਰ ਲੋਧੀ ਧਰਤ ਦੁਆਬਾ ਸੰਖੇਪ ਇਤਿਹਾਸ ਅੰਕਿਤ ਕਰਦਿਆਂ ਹੋਇਆਂ ਅਨੇਕ ਭੁੱਲਾਂ ਦੀ ਮੁਆਫੀ ਚਾਹੁੰਦਾ ਹਾਂ।

ਕਵੀਸ਼ਰ ਅਮਰਜੀਤ ਸਿੰਘ ਸਭਰਾ



# ਗੁਰੂ ਨਾਨਕ ਯਾਰ ਗਰੀਬਾਂ ਦਾ

ਭਾਈ ਮਰਦਾਨਾ ਜੀ, ਦਾਈ ਦੌਲਤਾਂ, ਸੁੱਘੀ ਮਿਰਾਸਣ ਤੇ ਇਕਬਾਲ ਮੀਰਯਾਦਾ ਤੇ ਭਾਈ ਲਾਲੋ ਜੀ ਕਿਰਤੀ ਅਤੇ ਗਰੀਬਾਂ ਨਾਲ ਗੁਰੂ ਨਾਨਕ ਦੇਵ ਜੀ ਦਾ ਅਥਾਹ ਪਿਆਰ ਸੀ ਕੱਖਾਂ ਦੀਆਂ ਕੁੱਲੀਆਂ ਰਹਿਣ ਵਾਲਿਆਂ ਨੂੰ ਆਪਣੇ ਕਲਾਵੇ 'ਚ ਲੈਣ ਵਾਲੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਪਮਾਂ 'ਚ ਇਹ ਸਤਰਾਂ ਲਿਖੀਆਂ ਹਨ।

## ਕਾਫੀ ਛੰਦ

1. ਇਕਬਾਲ ਮਿਰਾਸੀ ਘਰ ਜੰਮੀ ਨਾ ਦਾਈ ਦੌਲਤਾ ਜਿਸਦਾ ਸੀ।
ਜਦ ਜਨਮ ਲਿਆ ਗੁਰੂ ਨਾਨਕ ਨੇ ਹੱਥ ਛੋਹਿਆ ਪਹਿਲਾ ਇਸਦਾ ਸੀ।
ਆ ਭਾਗ ਲੱਗੇ ਤਲਵੰਡੀ ਨੂੰ ਖਿੜ ਗਿਆ ਸੰਸਾਰ ਗਰੀਬਾਂ ਦਾ।
ਆ ਪ੍ਰਗਟ ਹੋਇਆ ਦੁਨੀਆਂ ਤੇ ਗੁਰੂ ਨਾਨਕ ਯਾਰ ਗਰੀਬਾਂ ਦਾ।

2. ਇਕ ਦਿਨ ਦੌਲਤਾਂ ਦਾਈ ਦੇ ਘਰ ਚਰਨ ਪਾਏ ਸੀ ਸਤਿਗੁਰ ਨੇ।
ਮੰਗ ਘਰ ਦੇ ਵਿਚ ਪਕਵਾਣ ਬਣੇ ਚਾਵਾਂ ਨਾ ਖਾਏ ਸਤਿਗੁਰ ਨੇ।
ਪਿੱਠ ਕੀਤੀ ਸ਼ਾਹੂਕਾਰਾ ਵੱਲ ਸਨਮੁੱਖ ਮੁਖਾਰ ਗ਼ਰੀਬਾਂ ਦਾ।
ਆ ਪ੍ਰਗਟ .................।

3. ਕੁੱਲ ਨੀਵੀ ਸ਼ੂਦਰ ਕਹਿੰਦੇ ਸੀ ਬਦਰੇ ਦੀ ਜਾਤ ਮਿਰਾਸੀ ਸੀ।
ਜਦ ਉਸ ਦੇ ਘਰ ਵਿਚ ਚਰਨ ਪਏ ਸਭ ਹੋਗੀ ਦੂਰ ਉਦਾਸੀ ਸੀ।
ਕਰ ਨਜ਼ਰ ਸਵੱਲੀ ਮੇਹਰਾਂ ਦੀ ਝੱਟ ਕੀਆ ਉਦਾਰ ਗਰੀਬਾਂ ਦਾ।
ਆ ਪ੍ਰਗਟ .................।

4. ਸੁੱਘੀ ਦਾ ਪੁੱਤਰ ਮਰਜਾਣਾ ਕੀਤਾ ਮਰਦਾਨਾ ਸਤਿਗੁਰ ਨੇ।
ਕਰ ਲਿਆ ਸੀ ਪੱਕਾ ਉਮਰਾਂ ਦਾ ਉਸ ਨਾਲ ਯਾਰਾਨਾ ਸਤਿਗੁਰ ਨੇ।
ਲੈ ਚੇਲਾ ਨਾਲ ਰਵਾਬੀ ਨੂੰ ਬਣ ਗਿਆ ਸਰਦਾਰ ਗ਼ਰੀਬਾਂ ਦਾ।
ਆ ਪ੍ਰਗਟ .................।

5. ਤੱਕ ਭੁੱਖੀ ਮੰਡਲੀ ਸਾਧਾਂ ਦੀ ਤੇ ਭੁੱਖਿਆ ਨੂੰ ਭਰਪੂਰ ਕਰੇ।
ਜੋ ਸ਼ਰਨ ਆਏ ਤਿਸ ਗਲ ਲਾਏ ਸਭਨਾਂ ਦੇ ਦੁਖੜੇ ਦੂਰ ਕਰੇ।
ਫੱਕਰ ਦੀ ਪੂੰਜੀ ਪੈਸਾ ਨਹੀਂ, ਹੁੰਦਾ ਹੈ ਪਿਆਰ ਗ਼ਰੀਬਾਂ ਦਾ।
ਆ ਪ੍ਰਗਟ ..................।

6. ਲਾਲੋ ਦੀ ਕੁੱਲੀ ਸਵਰਗ ਜਹੀ ਜਿਸ ਥਾਂ ਸਮਾਧੀ ਲਾਈ ਸੀ।
ਖਾ ਰੁੱਖਾਂ ਮਿੱਸਾ ਸੇਵਕ ਦਾ ਗੁਰੂ ਜਾਂਦਾ ਝੱਟ ਲੰਘਾਈ ਸੀ।
ਕਿਹਾ ਨਾਲ ਭਾਈ ਮਰਦਾਨੇ ਨੂੰ ਹਾਂ ਸੇਵਾਦਾਰ ਗ਼ਰੀਬਾਂ ਦਾ।
ਆ ਪ੍ਰਗਟ ..................।

7. ਭਾਗੋ ਦੀ ਨੀਤ ਕਮੀਨੀ ਸੀ ਨਾ ਮੂੰਹ ਉਸ ਨੂੰ ਲਾਇਆ ਸੀ।
ਕੁੱਲ ਪ੍ਰਜਾ ਜਾਣੇ ਸਤਿਗੁਰ ਨੇ ਪੂੜਿਆਂ 'ਚੋਂ ਲਹੂ ਚੁਆਇਆ ਸੀ।
ਢਾਅ ਮੰਡੀ ਬੰਦੇ ਵਿਕਣੋ ਲੈ, ਬਣ ਮਦਦਗਾਰ ਗ਼ਰੀਬਾਂ ਦਾ।
ਆ ਪ੍ਰਗਟ ..................।

8. ਕਈ ਦਸਤਗੀਰ ਜਹੇ ਪੀਰਾਂ ਦੇ ਰਾਹ ਸਤਿਗੁਰ ਨੇ ਰੁਸ਼ਨਾਏ ਸੀ।
ਜਦੋਂ ਲਾਗੂ ਹੋਇ ਮਸੂਮਾ ਤੇ ਸਭ ਬੰਧਨ ਉਹ ਤੁੜਵਾਏ ਸੀ।
ਸਿਫਤਾਂ ਹੀ ਸਿਫਤਾਂ ਅਮਰ ਸਿਹਾਂ ਉਹਾਂ ਹੀਰਾ ਹਾਰ ਗਰੀਬਾਂ ਦਾ।
ਆ ਪ੍ਰਗਟ ..................।

ਰਾਏ ਭੋਇੰ ਨੇ ਇਕ ਪਿੰਡ ਬੰਨਿਆ ਤੇ ਨਾ ਰੱਖਿਆ ਤਲਵੰਡੀ ਜਿਹਨੂੰ ਰਾਇ ਭੋਇ ਦੀ ਤਲਵੰਡੀ ਕਿਹਾ ਜਾਂਦਾ ਹੈ। ਜੋ ਬਾਅਦ ਵਿਚ ਨਨਕਾਣਾ ਸਾਹਿਬ ਅਖਵਾਈ। ਰਾਇ ਭੋਏ ਦਾ ਪੁੱਤਰ ਸੀ ਰਾਏ ਬੁਲਾਰ ਜੋ ਆਪਣੇ ਪਿਉ ਤੋਂ ਬਾਅਦ ਤਲਵੰਡੀ ਦਾ ਮਾਲਕ ਬਣਿਆ। ਜਿਸ ਦੇ ਘਰ ਰਿਜ਼ਕ ਬਹੁਤ ਸੀ ਖੁੱਲੀ ਜ਼ਮੀਨ ਤੇ ਮਾਇਆ ਦਾ ਕੋਈ ਅੰਤ ਨਹੀਂ ਸੀ। ਔਲਾਦ ਇਸਦੇ ਘਰ ਇਕ ਧੀ ਸੀ ਪਰ ਪੁੱਤਰ ਨਹੀਂ। ਇਹ ਰਾਏ ਬੁਲਾਰ ਗੁਰੂ ਨਾਨਕ ਸਾਹਿਬ ਜੀ ਦਾ ਸ਼ਰਧਾਲੂ ਸੀ। ਇਕ ਦਿਨ ਘੋੜੇ ਤੇ ਚੜ੍ਹਕੇ ਤੁਰਿਆ ਜਾ ਰਿਹਾ ਸੀ ਤਾਂ ਅੱਗੇ ਰਸਤੇ ਵਿਚ ਗੁਰੂ ਨਾਨਕ ਦੇਵ ਜੀ ਮੱਝਾ ਚਾਰ ਰਹੇ ਸਨ, ਰਾਏ ਬੁਲਾਰ ਨੇ ਹਜ਼ੂਰ ਨੂੰ ਮੱਥਾ ਟੇਕਿਆ ਤੇ ਦੋਵੇਂ ਹੱਥ ਜੋੜ ਕੇ ਸੱਚੇ ਪਾਤਸ਼ਾਹ ਨੂੰ ਇਕ ਬੇਨਤੀ ਇਉਂ ਕਰਨ ਲੱਗਾ।

## ਕਵਿਤਾ

1. ਰਾਏ ਸਾਹਿਬ ਹਵੇਲੀਉ ਨਿਕਲੇ।
ਬਾਬਾ ਜੀ ਮੰਗੂ ਚਾਰਨ
ਰਾਏ ਉੱਤਰ ਘੋੜਿਉ ਥੱਲੇ।
ਲੱਗਾ ਇੰਜ ਅਰਜ਼ ਗੁਜ਼ਾਰਨ।
ਉਠ ਅੱਬੜਵਾਏ ਜਾਗਣ।
ਮੇਰੇ ਲੇਖੇ ਚਿਰਾਂ ਤੋਂ ਸੁੱਤੇ।
ਦਾਤਾ ਤੂੰ ਦਿਲ ਦੀਆਂ ਜਾਣੇ।
ਕਰ ਮੇਹਰ ਨਿਮਾਣੇ ਉੱਤੇ।

2. ਭੋਇ ਭਾਂਡਾ ਖੁੱਲਮ ਖੁੱਲਾ।
ਲੱਖ ਕਰਨ ਚਾਕਰੀ ਚਾਕਰ।
ਫਿਰ ਵੀ ਜੱਗ ਸੁੰਞਾਂ ਜਾਪੇ।
ਤੂੰ ਬੁੱਝ ਦਿਲਾ ਦੀਆਂ ਆਖਰ
ਤੂੰ ਝਾੜਾ ਤੋਂ ਮਠਿਆਈਆਂ।
ਹੈ ਦਿੰਦਾ ਝਾੜ ਕਰੁੱਤੇ।
ਦਾਤਾ ਤੂੰ ਦਿਲ ਦੀਆਂ ਜਾਣੇ
ਕਰ ਮੇਹਰ ਨਿਮਾਣੇ ਉੱਤੇ।

3. ਹੈ ਕੁੱਲ ਦੁਨੀਆਂ ਦੀ ਦੌਲਤ।
ਤੇਰੀ ਚਰਨ ਧੂੜ ਵਿਚ ਵੱਸਦੀ।
ਜੇ ਤੂੰ ਗਮ ਦੇ ਸਾਗਰ ਡੁੱਬੇ।
ਨਾ ਕਾਇਨਾਤ ਵੀ ਹੱਸਦੀ।
ਹਰ ਇਕ ਦਾ ਦਰਦ ਪਛਾਣੇ।
ਕਰ ਮੇਹਰ ਨਿਮਾਣੇ ਉੱਤੇ।
ਦਾਤਾ.............।

4. ਪੀਲਿਆ ਦੀ ਜਾਏ ਪਿਲੱਤਣ।
ਆ ਜਾਂਦੀ ਹੈ ਹਰਿਆਲੀ।

ਤੇਗਾ ਨੂਰ ਮਾਰਦਾ ਡਲ੍ਹਕਾ।
ਹਰ ਪੱਤੇ ਤੇ ਹਰ ਡਾਲੀ।
ਕਰਦੇ ਭਰਪੂਰ ਖਜ਼ਾਨੇ।
ਕਰ ਮੇਹਰ ਨਿਮਾਣੇ ਉੱਤੇ।
ਦਾਤਾ............।

5. ਹੁਣ ਉਮਰ ਬੀਤਦੀ ਜਾਂਦੀ।
ਜਿੰਦ ਲੱਭਦੀ ਫਿਰ ਸਹਾਰਾ।
ਦੁਨੀਆਂ ਨਾਲ ਬਣ ਜਾਣ ਸਾਂਝਾ।
ਕਰ ਰਹਿਮਤ ਪਰਵਦਿਗਾਰਾ।
ਨਾ ਦੁਨੀਆਂ ਮਾਰੇ ਤਾਹਨੇ।
ਕਰ ਮੇਹਰ ਨਿਮਾਣੇ ਉੱਤੇ।
ਦਾਤਾ............।

6. ਇਕੋ ਹੀ ਮਨ ਨੂੰ ਝੋਰਾਂ।
ਨਹੀਂ ਹੋਰ ਥੋੜ ਕੋਈ ਘਰ ਵਿਚ।
ਨਾ ਪੂਜਾ ਮੜੀ ਮਸਾਣੀ।
ਮੇਰੀ ਟੇਕ ਤੁਸਾਂ ਦੇ ਦਰ ਵਿਚ।
ਲੜ ਛੱਡਣਾ ਨਹੀਂ ਦੀਵਾਨੇ।
ਕਰ ਮੇਹਰ ਨਿਮਾਣੇ ਉੱਤੇ।
ਦਾਤਾ............।

7. ਹੁਣ ਹੋ ਗਿਆ ਹਾਂ ਬੇਸਬਰਾ।
ਰੱਖ ਸਬਰ ਬਥੇਰਾ ਛੌਡਿਆ।
ਦਰ ਤੇਰੇ ਖੜਾ ਸਵਾਲੀ।
ਕਰ ਝੋਲੀ ਪੱਲਾ ਔਡਿਆ।
ਤੁਰ ਦੁਨੀਆਂ ਤੋਂ ਨਾ ਜਾਈਏ।
ਦਾਤਾ ਜੀ ਅਸੀਂ ਨਿਪੁੱਤੇ।
ਦਾਤਾ............।

8. ਨਹੀਂ ਪੁੱਤਾਂ ਬਾਜ ਗੁਜ਼ਾਰਾ।
ਪੁੱਤ ਘਰ ਮਾਪਿਆਂ ਦੇ ਚਾਨਣ।
ਜਿਸ ਘਰ ਨਾ ਪੁੱਤਰ ਖੇਡੇ।
ਤਾਂ ਦਿਲ ਉਹਨਾਂ ਦੇ ਜਾਨਣ।

ਛੋਹ ਬਹਿ ਗਿਆ ਅਮਰ ਤਰਾਨੇ।
ਕਰ ਮੇਹਰ ਨਿਮਾਣੇ ਉੱਤੇ।
ਦਾਤਾ ਤੂੰ ਦਿਲ ਦੀਆਂ ਜਾਣੇ।
ਕਰ ਮੇਹਰ ਨਿਮਾਣੇ ਉੱਤੇ।

ਰਾਏ ਬੁਲਾਰ ਦੀ ਪੁਕਾਰ ਸੁਣੀ ਗਈ, ਸਮਾਂ ਪਾ ਕੇ ਉਸ ਦੇ ਘਰ ਪੁੱਤਰ ਨੇ ਜਨਮ ਲਿਆ। ਗੁਰੂ ਨਾਨਕ ਦੇਵ ਜੀ ਦੇ ਵਰਦਾਨ ਦਾ ਸਦਕਾ ਹੀ ਉਸ ਨੇ ਪੁੱਤਰ ਖਿਡਾਇਆ, ਤੇ ਏਸੇ ਖ਼ੁਸ਼ੀ ਵਿਚ ਰਾਏ ਬੁਲਾਰ ਨੇ ਰਾਏ ਭੋਏ ਦੀ ਤਲਵੰਡੀ ਦਾ ਨਾ ਬਦਲ ਕੇ ਸ੍ਰੀ ਨਨਕਾਣਾ ਸਾਹਿਬ ਰੱਖ ਦਿੱਤਾ।

○

# ਪ੍ਰਸੰਗ ਭਗਤ ਧੰਨਾ ਜੱਟ ਜੀ

ਭਗਤ ਧੰਨਾ ਜੱਟ ਜੀ, ਪੰਦਰਾਂ ਭਗਤਾਂ 'ਚੋਂ ਇੱਕ ਨੇ ਜਿੰਨਾਂ ਦੀ ਪਾਵਨ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਭਾਈ ਕਾਨ੍ਹ ਸਿੰਘ ਨਾਭਾ ਜੀ ਦਾ ਮਹਾਨ ਕੋਸ਼ ਗ੍ਰੰਥ ਹਵਾਲਾ ਦਿੰਦਾ ਹੈ ਕਿ ਭਗਤ ਧੰਨਾ ਜੀ ਦਾ ਜਨਮ ਸੰਮਤ 1473 ਨੂੰ ਟਾਂਕ ਇਲਾਕੇ ਦੇ ਧੁਆਣ ਪਿੰਡ ਵਿਚ ਹੋਇਆ। ਭਗਤ ਧੰਨਾ ਜੀ ਦੀ ਜ਼ਿੰਦਗੀ ਦਾ ਅਧਾਰ ਪ੍ਰਮਾਤਮਾ ਦੀ ਭਗਤੀ ਤੇ ਸੱਚੀ ਕਿਰਤ ਸੀ। ਭੁੱਖਿਆਂ ਨੂੰ ਅੰਨ ਛਕਾਉਣਾ ਤੇ ਰੱਬੀ ਰੰਗ ਵਿਚ ਰੰਗੇ ਰਹਿਣਾ ਉਨ੍ਹਾਂ ਦੀ ਐਸੀ ਅਵੱਸਥਾ ਸੀ। ਭਗਤ ਧੰਨਾ ਜੀ ਭਗਤੀ ਕਰਕੇ ਪ੍ਰਮਾਤਮਾ ਪਾਇਆ, ਉਨ੍ਹਾਂ ਦਾ ਸਿਦਕ ਭਰੋਸਾ ਪੱਕਾ ਸੀ। ਸਾਖੀਆਂ ਵਿਚ ਆਉਂਦਾ ਹੈ ਕਿ ਪ੍ਰਮਾਤਮਾ ਨੇ ਭਗਤ ਜੀ ਨੂੰ ਸ਼ਾਖਸ਼ਾਤ ਦੀਦਾਰ ਦਿੱਤੇ ਸਨ।

## ਕਲੀ

1. ਸੁਣੀ ਪੁਕਾਰ ਦਾਤਾਰ ਦੀਦਾਰ ਦਿੱਤੇ ਅਭਲਾਖੀ ਨੂੰ।
   ਧੰਨਾ ਧੰਨ ਧੰਨ ਹੋ ਗਿਆ ਦਰਸ਼ਨ ਪਾ ਭਗਵਾਨ ਦੇ।
2. ਜਨਮਿਆ ਘਰ ਜੱਟਾਂ ਦੇ ਜ਼ਿਮੀਂਦਾਰ ਦੀ ਕਾਰ ਕਰੇ।
   ਸਾਰੇ ਹੀ ਵਿਦਵਾਨ ਨੇ ਇਕੋ ਗੱਲ ਬਿਆਨ ਦੇ।
3. ਜਿਹੜੇ ਮਾਂ ਬਾਪ ਦੇ ਘਰ ਵਿਚ ਧੰਨੇ ਜਨਮ ਲਿਆ।
   ਨਾਂਅ ਨਹੀਂ ਮਿਲਦੇ ਅਤੇ ਭੁਲੇਖੇ ਜਨਮ ਅਸਥਾਨ ਦੇ।
4. ਸੰਮਤ ਚੋਦਾ ਸੋ ਤਿਹੱਤਰ ਲਿਖਦੇ ਨਾਭਾ ਜੀ।
   ਟਾਂਕ ਇਲਾਕਾ ਕਹਿੰਦੇ ਨਗਰ ਵਿਚ ਧੁਆਨ ਦੇ।
5. ਚੁੱਕਿਆ ਬੀਜ ਧੰਨਾ ਜੀ ਖੇਤੀ ਬੀਜਣ ਚੱਲੇ ਸੀ।
   ਭੁੱਖੇ ਸਾਧੂ ਮੱਥੇ ਲੱਗੇ ਸ਼ਰਧਾਵਾਨ ਦੇ।
6. ਧੰਨੇ ਬੀਜ ਉਬਾਲ ਖੁਆਇਆ ਭੁੱਖੇ ਸਾਧਾਂ ਨੂੰ।
   ਸਦਕੇ ਜਾਂਦੇ ਸਾਧੂ ਧੰਨੇ ਦੇ ਪਕਵਾਨ ਦੇ।

7. ਧੰਨੇ ਬਿਨਾ ਬੀਜ ਤੋਂ ਸੱਖਣੀ ਪੈਲੀ ਵਾਹ ਦਿੱਤੀ।
ਦਿੱਤਾ ਫੇਰ ਸਹਾਗਾ ਸਦਕੇ ਇਸ ਕਿਰਸਾਨ ਦੇ।
8. ਆ ਗਈ ਰੁੱਤ ਛਿਮਾਈ ਰੰਗ ਵਖਾਇਆ ਕੁਦਰਤ ਨੇ।
ਧੰਨਾ ਖਿੜ ਗਿਆ ਲਾਲੀ ਸੁਰਖ ਜਿਸ ਤਰ੍ਹਾਂ ਭਾਨ ਦੇ।
9. ਦਿੱਤਾ ਰਿਜਕ ਰੱਬ ਨੇ ਅਮਰਜੀਤ ਸਿਹਾਂ ਸਿਦਕੀ ਨੂੰ।
ਰੱਖ ਭਰੋਸਾ ਘਾਟਾ ਨਹੀਉ ਘਰ ਭਗਵਾਨ ਦੇ।

ਸਾਖੀ ਅਨੁਸਾਰ ਭਗਤ ਧੰਨਾ ਜੀ ਖੇਤੀ ਬੀਜਣ ਲਈ ਬੀਜ ਚੁੱਕ ਕੇ ਤੁਰੇ ਜਾ ਰਹੇ ਸਨ। ਰਸਤੇ ਵਿਚ ਭੁੱਖੇ ਸਾਧੂਆਂ ਦੀ ਮੰਡਲੀ ਮਿਲੀ। ਸੋ ਭਗਤ ਜੀ ਦੇ ਕੋਲ ਉਨ੍ਹਾਂ ਸਾਧੂਆਂ ਨੂੰ ਛਕਾਉਣ ਲਈ ਕੋਈ ਵੀ ਵਸਤੂ ਨਹੀਂ ਸੀ, ਤੇ ਫਿਰ ਜਿਹੜਾ ਬੀਜ ਕੋਲ ਸੀ। ਉਸ ਨੂੰ ਉਬਾਲ ਕੇ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਕੇ ਉਨ੍ਹਾਂ ਦੀ ਸੇਵਾ ਕੀਤੀ। ਕਹਿੰਦੇ ਨੇ ਖਾਲੀ ਜ਼ਮੀਨ ਵਾਹ ਕੇ ਸੁਹਾਗਾ ਫੇਰ ਦਿੱਤਾ ਤੇ ਫਸਲ ਰਜਵੀ ਹੋਈ। ਪ੍ਰਮਾਤਮਾ 'ਤੇ ਵਿਸ਼ਵਾਸ ਪੱਕਾ ਸੀ, ਤੇ ਕ੍ਰਿਤ ਪਵਿੱਤਰ ਤੇ ਸੱਚੀ ਸੀ। ਸਿਆਣੇ ਕਹਿੰਦੇ ਹਨ ਕਿ ਸਾਫ ਨੀਤ ਨੂੰ ਹੀ ਭਾਗ ਲੱਗਦਾ ਹੈ। ਸੋ ਇਸ ਵਿਚ ਕੋਈ ਸ਼ੱਕ ਨਹੀਂ। ਭਗਤ ਧੰਨਾ ਜੀ ਦੀ ਬਾਣੀ ਪੜ੍ਹਕੇ ਵੇਖਿਆ ਜਾਵੇ ਤਾਂ ਉਸ ਦਾ ਸਿੱਟਾ ਜੋ ਨਿਕਲਦਾ ਹੈ ਉਹ ਅੱਗੇ ਕਵਿਤਾ ਵਿਚ ਅੰਕਿਤ ਕਰ ਰਹੇ ਹਾਂ। ਭਗਤ ਜੀ ਸੰਸਾਰੀ ਜੀਵ ਨੂੰ ਸਮਝਾਉਂਦੇ ਹੋਏ ਕੁਝ ਇਸ ਤਰ੍ਹਾਂ ਕਹਿੰਦੇ ਹਨ।

## ਡਿਓੜ ਛੰਦ

1. ਮਾਇਆ ਮੋਹ ਦੇ ਜਾਲ 'ਚ ਮਨੁੱਖ ਫਸਿਆ ਜਨਮ ਗੁਜਾਰਦਾ।
ਬੁਰੀ ਤਰ੍ਹਾਂ ਲਾਲਚਾਂ ਦੇ ਵਿਚ ਧੌਂਸਿਆਂ ਆਰ ਦਾ ਨਾ ਪਾਰ ਦਾ।
ਲੰਘਦਾ ਬੇ ਅਰਥ ਵਕਤ ਜਾਂਵਦਾ ਖੌਟਿਆ ਕਮਾਇਆ ਕੀ।
ਭੁੱਲਿਆ ਅਸਲ ਰਾਹ ਤੋਂ ਠੇਡੇ ਖਾਵਦਾਂ ਇਥੇ ਲੈਣ ਆਇਆ ਕੀ।

2. ਮਾਨਸ ਜਨਮ ਮਿਲਿਆ ਸਵੱਬ ਨਾ ਬੜਾ ਦੁਰਲੱਭ ਹੈ।
ਹਾੜੇ ਕੱਢ ਕੱਢ ਵਾਦੇ ਕੀਤੇ ਰੱਬ ਨਾ ਤੈਨੂੰ ਭੁੱਲਾ ਸਭ ਹੈ।
ਬੀਤ ਗਿਆ ਵੇਲਾ ਨਹੀਓਂ, ਹੱਥ ਆਂਵਦਾ ਕਰੂ ਪਛਾਇਆ ਕੀ।
ਭੁੱਲਿਆ..............।

3. ਜ਼ਹਿਰ ਰੂਪੀ ਫਲ ਬੜੇ ਮਿੱਠੇ ਲੱਗਦੇ ਚੱਖਦਾ ਸੁਆਦ ਨਾ।
ਸੁੱਟਦਾ ਏ ਲਾਲਾ ਜਿਵੇਂ ਮੂੰਹ 'ਚੋਂ ਸੱਗ ਦੇ ਆਉਂਦੀ ਰਤਾ ਲਾਜ ਨਾ।

ਨੇਕੀਆਂ ਦੇ ਵੱਲੋਂ ਕੰਨੀ ਕਤਰਾਂਵਦਾ ਰਾਹ ਅਪਣਾਇਆ ਕੀ।
ਭੁੱਲਿਆ..............।

4. ਤਣ ਰਹੇ ਤਾਣਾਂ ਜਨਮ ਮਰਨ ਦਾ ਕਿਹੜੇ ਆਹਰੇ ਲੱਗਿਆ।
ਅਜੇ ਵੇਲਾ ਕਾਰ ਸੱਚ ਦੀ ਕਰਨ ਦਾ ਕਰੇਂ ਕਿਉਂ ਅਣਗਿਆ।
ਬਦੀਆਂ ਤੋਂ ਕਾਹਨੂੰ ਮੁੱਖ ਨਹੀਂ ਭੁਆਵਦਾ ਜੋੜੇ ਸ਼ਰਮਾਇਆ ਕੀ।
ਭੁੱਲਿਆ..............।

5. ਜੀਵਨ ਜੁਗਤ ਨੂੰ ਸਮਝ ਮਨਾ ਓਏ ਝਾਤੀ ਮਾਰ ਅੰਦਰ।
ਵਿਸਾਰਿਆ ਦਾਤਾਰ ਨੂੰ ਕ੍ਰਿਤਘਣਾ ਉਏ ਛਾਤੀ ਮਾਰ ਅੰਦਰ।
ਪਾਪ ਦੀ ਕਮਾਈ ਘਰ ਨੂੰ ਲਿਆਵਦਾ ਕੂੜ ਢੇਰ ਲਾਇਆ ਕੀ।
ਭੁੱਲਿਆ..............।

6. ਬੁਲ ਧਾਰ ਹਿੰਮਤੀ ਤਰੱਕੀ ਕਰੇ ਜੇ ਵੇਖ ਵੇਖ ਸੜ ਨਾ।
ਛੱਡ ਕੇ ਕੁਸੰਗਤ ਨੂੰ ਹੋਜਾ ਪਰੇ ਜੇ ਚੰਗਿਆ 'ਚ ਖੜਨਾ।
ਸੱਚ ਭਗਵੰਤ ਮੇਜਰ ਹੈ ਗਾਂਵਦਾ ਤੈਨੂੰ ਸਮਝਾਇਆ ਕੀ।
ਭੁੱਲਿਆ..............।

7. ਹਰ ਕੋਈ ਕਿਸੇ ਦਾ ਮੋਢਾ ਫਿਰੇ ਭਾਲਦਾ ਰੱਖ ਕੇ ਚਲਾਉਣ ਨੂੰ।
ਛਾਤਰ ਦਿਮਾਗ ਬੰਦੇ ਦਾ ਕਮਾਲ ਦਾ ਆਪਣੀ ਪਗਾਉਣ ਨੂੰ।
ਜਿਹੜਾ ਰਹਿੰਦਾ ਦਿਲ ਦੁਖੀ ਦਾ ਦੁਖਾਂਵਦਾ ਉਹਨੇ ਸੁੱਖ ਪਾਇਆ ਕੀ।
ਭੁੱਲਿਆ..............।

ਇਹ ਪਵਿੱਤਰ ਉਪਦੇਸ਼ ਮਨੁੱਖ ਮਾਤਰ ਨੂੰ ਭਗਤ ਜੀ ਦਿੰਦੇ ਹਨ। ਅੱਗੇ ਭਗਤ ਧੰਨਾ ਜੀ ਦੀ ਪਾਵਨ ਬਾਣੀ ਰਾਗ ਧਨਾਸਰੀ ਵਿਚ ਹੈ 'ਗੋਪਾਲ ਤੇਰਾ ਆਰਤਾ' ਇਸ ਵਿਚ ਭਗਤ ਜੀ ਨੇ ਗੋਪਾਲ ਦੀ ਅਰਾਧਣਾ ਕਰਕੇ ਜੋ ਜੋ ਮੰਗਿਆ ਹੈ। ਉਹਦਾ ਵੇਰਵਾ ਅਗਲੀ ਕਵਿਤਾ ਵਿਚ ਦਰਜ ਹੈ। ਜਿਹੜੇ ਜਨ ਬਣ ਕੇ ਪ੍ਰਮਾਤਮਾ ਦੀ ਭਗਤੀ ਕਰਦੇ ਹਨ, ਪ੍ਰਮਾਤਮਾ ਉਨ੍ਹਾਂ ਸੇਵਕਾਂ ਦੇ ਕਾਰਜ ਇਉਂ ਸਵਾਰਦਾ ਹੈ।

# ਕਵਿਤਾ

1. ਧੰਨਾ ਭਗਤ ਕਰੇ ਅਰਜ਼ੋਈਆਂ, ਹਾਲੇ ਨਹੀਂ ਪੂਰੀਆਂ ਹੋਈਆਂ।
ਸਧਰਾ ਦਿਲ ਦੇ ਵਿਚ ਲਕੋਈਆ ਰਹਿਣ ਨਾ ਅਧੂਰੀਆਂ।
ਧੰਨੇ ਦੀਆਂ ਕਰ ਦਿਉ ਮੁਰਾਦਾਂ ਪੂਰੀਆਂ।
ਔਖਾ ਝੱਟ ਹੋ ਗਿਆ ਲੰਘਣਾ, ਕਾਹਦਾ ਸੱਜਣ ਕੋਲੋਂ ਸੰਗਣਾ।
ਹੁੰਦਾ ਮੰਗਤੇ ਦਾ ਕੰਮ ਮੰਗਣਾ, ਦੇਵਣਾ ਦਾਤਾਰ ਦਾ।
ਹੱਥ ਜੋੜ ਧੰਨਾ ਅਰਜ਼ਾ ਗੁਜ਼ਾਰ ਦਾ।

2. ਮੇਰਾ ਕੰਮ ਹਾਲੀ ਕਿਰਸਾਣੀ ਕਰਕੇ ਕਿਰਤ ਹੱਕ ਦੀ ਖਾਣੀ।
ਕਰ ਦਿਉ ਦੂਰ ਕੁੱਲ ਪ੍ਰੇਸ਼ਾਨੀ ਜਾਵੇ ਖਿੜ ਆਤਮਾ।
ਦੁੱਖਾਂ ਤੇ ਦਲਿੱਦਰਾ ਦਾ ਕਰੋ ਖ਼ਾਤਮਾ।
ਘਾਟਾ ਤੇਰੇ ਦਰ ਨਾ ਕੋਈ, ਤੱਕੀ ਭਗਤਾਂ ਤਾਈਉਂ ਢੋਈਂ।
ਮੂੰਹੋ ਮੰਗਾ ਸੋਈ ਸੋਈ ਜੋ ਕੁਝ ਚਾਹੀਦਾ।
ਦਿਲ ਜਾਨੀ ਕੋਲੋਂ ਦਿਲ ਨਹੀਂ ਲੁਕਾਈ ਦਾ।

3. ਤੇਰਾ ਆਰਤਾ ਗੋਪਾਲ ਨਿੱਤ ਮੈਂ ਕਰਦਾ ਸ਼ਰਧਾ ਨਾਲ।
ਮੰਗਾ ਆਟਾ ਘਿਉ ਤੇ ਦਾਲ ਵਾਸਤਾ ਪਾ ਪਿਆਰ ਦਾ।
ਭਗਤਾਂ ਦੇ ਤੂੰ ਹੀ ਕਾਰਜ ਸਵਾਰਦਾ।
ਮੇਰੀ ਜਿੰਦ ਰਹੇ ਸੁੱਖ ਹੰਡਾਉਂਦੀ ਸੋਹਣਾ, ਜੁੱਤੀ ਲੀੜਾ ਚਾਹੁੰਦੀ।
ਤੇਰੇ ਗੁਣ ਹਮੇਸ਼ਾ ਗਾਉਂਦੀ, ਰਸਨਾ ਗ਼ਰੀਬ ਦੀ।
ਬਦਲੋ ਲਕੀਰ ਧੰਨੇ ਦੇ ਨਸੀਬ ਦੀ।

4. ਮੰਗਾਂ ਮੱਝ ਲਵੇਰੀ ਗਾਂ ਸਰਦਾ ਹੁਣ ਧੰਨੇ ਦਾ ਨਾ।
ਕਰਕੇ ਛੱਟ ਮਾਲਕਾ ਹਾਂ ਦੂਰ ਕਰ ਤੰਗੀਆਂ।
ਝੋਲੀ ਵਿਚ ਪਾ ਦਿਉ ਮੁਰਾਦਾਂ ਮੰਗੀਆਂ।
ਮੰਗਾਂ ਇਕ ਮੈਂ ਅਰਬੀ ਘੋੜੀ ਰਹਿਗੀ ਕਸਰ ਅਮਰ ਸਿਹਾਂ ਥੋੜ੍ਹੀ।
ਬਣਜੇ ਸੱਜ ਵਿਆਹੀ ਜੋੜੀ ਘਰ ਢੱਬੇ ਨਾਰ ਨਾ।
ਰਹਿ ਜਾਵੇ ਧੰਨਾ ਕਿਤੇ ਹੋਲਦਾਰ ਨਾ।



# ਪ੍ਰਸੰਗ ਸਾਕਾ ਨਨਕਾਣਾ ਸਾਹਿਬ ਜੀ

ਨਨਕਾਣਾ ਸਾਹਿਬ ਉਹ ਪਵਿੱਤਰ ਧਰਤੀ ਹੈ ਜਿਥੇ 1469 ਈ. ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ। ਇਸ ਦਾ ਪਹਿਲਾ ਨਾਂ ਰਾਏ ਭੋਇੰ ਦੀ ਤਲਵੰਡੀ ਸੀ। ਸਤਿਗੁਰਾਂ ਦੇ ਆਗਮਨ ਕਰਕੇ ਤਲਵੰਡੀ ਨਨਕਾਣਾ ਸਾਹਿਬ ਪ੍ਰਸਿੱਧ ਹੋ ਗਿਆ। ਅੰਗਰੇਜ਼ਾਂ ਦੇ ਰਾਜ ਸਮੇਂ ਨਨਕਾਣਾ ਸਾਹਿਬ ਦੇ ਗੁਰਦਵਾਰੇ ਦਾ ਮਹੰਤ ਨਰੈਣਦਾਸ ਸੀ। ਅੰਗਰੇਜ਼ ਦੀ ਸ਼ਹਿ ਇਸ ਮਹੰਤ ਨੂੰ ਸੀ। ਸੋ ਇਸ ਜ਼ਾਲਮ ਨੇ ਗੁਰਦੁਆਰਾ ਸਾਹਿਬ ਦੀ ਪਵਿੱਤਰਤਾ ਨੂੰ ਭੰਗ ਕਰਕੇ, ਵੱਡੇ-ਵੱਡੇ ਪਾਪ ਕਮਾਉਣੇ ਸ਼ੁਰੂ ਕਰ ਦਿੱਤੇ।

## ਕਵਿਤਾ

1. ਜਿਥੇ ਪ੍ਰਗਟ ਸਤਿਗੁਰ ਹੋਏ, ਢੋਣੇ ਆ ਕੁਦਰਤ ਨੇ ਢੋਏ।
ਸੀ ਤਲਵੰਡੀ ਰਾਏ ਭੋਇੰ ਅੱਜ ਕੱਲ ਜੋ ਨਨਕਾਣਾ ਜੀ।
ਮਾਰੀ ਮੱਤ, ਚੱਲ ਲਈ ਅੱਤ, ਮਹੰਤ ਨਰੈਣੂ ਨੇ ਪਾਪ ਕਰੇ ਜਰਵਾਣਾ ਜੀ।
ਗੋਰਿਆ ਥਾਪੇ ਮਹੰਤ ਉਦਾਸੀ ਜਿਹੜੇ ਲੱਗੇ ਕਰਨ ਅਯਾਸ਼ੀ।
ਜਾਂਦੇ ਜਿਹੜੇ ਵੀ ਅਭਿਲਾਖੀ ਉਥੇ ਦਰਸ ਦੀਦਾਰ ਨੂੰ।
ਚੜ੍ਹਿਆ ਚੰਦ ਤੇ ਜੁੜਗੇ ਦੰਦ, ਭੁੱਬਾਂ ਨਿਕਲਦੀਆਂ।
ਵੇਖ ਵੇਖ ਕੇ ਔਤਿਆਚਾਰ ਨੂੰ।

2. ਪਾਪੀ ਰੱਜ ਰੱਜ ਪੀਣ ਸ਼ਰਾਬ, ਨਾਲੇ ਰਜਵਾਂ ਖਾਣ ਕਵਾਬ।
ਭੁੱਲਿਆ ਧਰਮ ਤਿਆਗੀ ਲਾਜ, ਫੜਿਆ ਲੜ ਬੇਸ਼ਰਮੀ ਦਾ।
ਲਹਿੰਦੀ ਪੱਤ ਟੁੱਟਣ ਨਿੱਤ ਸੱਤ, ਚੁਫੇਰੇ ਹੁੰਦਾ ਹੈ।
ਚਰਚਾ ਵੇਖੋ ਸਾਧ ਕੁਕਰਮੀ ਦਾ।
ਪਹੁੰਚਿਆ ਆ ਸਿੰਧੀ ਪਰਿਵਾਰ, ਦਰਸ਼ਨ ਕਰਨੇ ਗੁਰ ਦਰਬਾਰ।
ਕੰਨਿਆ ਉਹਨਾਂ ਦੀ ਮੁਟਿਆਰ, ਆ ਗਈ ਹੱਥ ਕਸਾਈਆਂ ਦੇ।
ਭੁੱਬਾਂ ਮਾਰੇ ਅਰਜ਼ ਗੁਜ਼ਾਰੇ, ਹੌਕੇ ਲੈਂਦੀ ਐ।
ਐਪਰ ਪਏ ਨਾ ਮੁੱਲ ਦੋਹਾਈਆਂ ਦੇ।

3. ਫਿਰਿਆ ਚਾਵਾਂ ਉੱਤੇ ਪਾਣੀ ਭੁੱਬੀ ਰੋਣੇ ਮਾਂ ਨਿਮਾਣੀ।
ਅੱਖਾਂ ਸਾਹਵੇ ਰੁਲੀ ਜੁਆਨੀ ਜਿਸਦੀ ਧੀ ਮੁਟਿਆਰ ਦੀ।
ਗੱਲ ਨਾ ਵੱਸਦੀ ਹੈ ਸੀ ਹੱਸਦੀ ਦੋ ਪਲ ਪਹਿਲਾ ਜੋ।
ਹੁਣ ਉੱਚੀ ਉੱਚੀ ਭੁੱਬਾਂ ਮਾਰਦੀ।
ਘਟਨਾ ਪਲ ਵਿਚ ਐਸੀ ਵਰਤੀ ਝੋਲੀ ਪੀੜਾਂ ਦੇ ਨਾਲ ਭਰ ਤੀ।
ਹਿੱਲੀ ਪੈਰਾਂ ਹੇਠੋਂ ਧਰਤੀ ਤੇ ਡਿੱਗਿਆ ਅਸਮਾਨ ਜੀ।
ਖੁਦ ਨੂੰ ਕੋਸੇ, ਕਰਦਾ ਰੋਸੇ, ਬਾਬਲ ਕੰਨਿਆ ਦਾ।
ਨੈਣੋਂ ਲੱਗਾ ਨੀਰ ਵਹਾਣ ਜੀ।

4. ਵਾਪਰ ਰਹੀਆਂ ਜੋ ਘਟਨਾਵਾਂ, ਕੰਨੋ ਕੰਨੀ ਹੋਣ ਸਲਾਹਵਾਂ।
ਚੰਬੜ ਗਈਆਂ ਮਹੰਤ ਬਲਾਵਾ ਸਾਡੇ ਗੁਰ ਅਸਥਾਨਾਂ ਨੂੰ।
ਚੜ੍ਹਤ ਨਿਰਾਲੀ ਬੀਰ ਅਕਾਲੀ ਮਰਦ ਜੋਸ਼ੀਲੇ ਜੋ।
ਲੱਗੇ ਦੇਣ ਸ਼ਹਿਰਦ ਬਿਆਨਾਂ ਨੂੰ।
ਜੁੰਮੇਵਾਰ ਕੱਠ ਬੁਲਾਇਆ ਕਹਿੰਦਾ ਅਮਰ ਹੈ, ਮਤਾ ਪਕਾਇਆ।
ਡੇਰਾ ਜਾਏ ਨਨਕਾਣੇ ਲਾਇਆ ਜੋ ਰੋਕਣਾ ਹਾਨੀ ਨੂੰ।
ਪਊ ਸਿਰ ਲਾਉਣਾ, ਮਹੰਤ ਭਜਾਉਣਾ, ਧਰਮ ਉਬਾਰਣ ਲਈ।
ਕਰ ਵੱਡੀ ਕੁਰਬਾਨੀ ਨੂੰ।

ਅੰਗਰੇਜ਼ ਰਾਜ ਮੌਕੇ ਜਦੋਂ ਗੁਰਦਵਾਰਿਆਂ ਦਾ ਪ੍ਰਬੰਧ ਉਦਾਸੀਆਂ ਨੇ ਵਿਗਾੜ ਦਿੱਤਾ ਤਾਂ ਉਦੋਂ ਗੁਰਦਵਾਰਾ ਪ੍ਰਬੰਧ ਸੁਧਾਰ ਲਹਿਰ ਉੱਠੀ, ਉਦੋਂ ਹੀ ਸ਼੍ਰੋਮਣੀ ਕਮੇਟੀ ਬਣੀ ਤੇ ਉਸ ਵਕਤ ਹੀ ਅਕਾਲੀ ਦਲ ਦਾ ਮੁੱਢ ਬੱਝਿਆ। ਕਾਬਲ ਤੋਂ ਦਿੱਲੀ ਤੱਕ ਜਿੰਨੇ ਵੀ ਗੁਰਦੁਆਰਾ ਸਨ। ਅਕਾਲੀਆਂ ਨੇ ਕੁਰਬਾਨੀ ਕਰਕੇ ਉਨ੍ਹਾਂ ਗੁਰਧਾਮ ਨੂੰ ਅਜ਼ਾਦ ਕਰਾਉਣ ਦਾ ਤਹੱਈਆਂ ਕੀਤਾ ਗੁਰਦੁਆਰਾ ਸੁਧਾਰ ਲਹਿਰ ਦੇ ਤਹਿਤ ਹੀ ਅਕਾਲੀ ਦਲ ਨੇ ਫੈਸਲਾ ਕੀਤਾ ਕਿ ਮਾਰਚ ਦੇ ਮਹੀਨੇ ਸ਼ਾਂਤ ਮਈ ਮੋਰਚਾ ਲੈ ਕੇ ਨਨਕਾਣਾ ਸਾਹਿਬ ਨੂੰ ਅਜ਼ਾਦ ਕਰਵਾਉਣ ਲਈ ਅਕਾਲੀ ਸਰਦਾਰ ਕੁਰਬਾਨੀਆਂ ਕਰਨਗੇ। ਥਾਂ-ਥਾਂ ਦੀਵਾਨ ਸੱਜਦੇ ਤੇ ਗੁਰਧਾਮ ਅਜ਼ਾਦ ਕਰਾਉਣ ਲਈ ਸਿੰਘ ਤਿਆਰ ਕਰਨ ਦਾ ਸਿਲਸਿਲਾ ਜ਼ੋਰ ਫੜਨ ਲੱਗਾ। ਬਾਬਾ ਕਰਤਾਰ ਸਿੰਘ ਝੱਬਰ, ਤੇ ਬਾਬਾ ਲਛਮਣ ਸਿੰਘ ਧਾਰੋਵਾਲੀਆ ਦਾ ਯੋਗਦਾਨ ਬਹੁਤ ਵੱਡਾ ਸੀ। ਅੱਧ ਫਰਵਰੀ ਵਿਚ ਹੀ ਜੱਥੇ ਤਿਆਰ-ਬਰ-ਤਿਆਰ ਹੋ ਕੇ ਨਨਕਾਣਾ ਅਜ਼ਾਦ ਕਰਾਉਣ ਲਈ ਤੁਰ ਪਏ। ਜਿੰਨਾਂ ਵਿਚ ਬਾਬਾ ਲਛਮਣ ਸਿੰਘ ਧਾਰੋਵਾਲੀਆ ਦੋ ਸੌ ਸਿੰਘ ਲੈ ਕੇ ਅਰਦਾਸਾ ਸੋਧ ਕੇ ਤੁਰ ਪਿਆ। ਸੂਰਮੇ ਦਾ ਦਾਈਆਂ ਕੇਵਲ ਸਿਰ ਨਾਲ ਹੁੰਦਾ ਹੈ, ਧਰਮ ਉਬਾਰਨ ਲਈ ਧਰਮੀ ਹੀ

ਕੁਰਬਾਨੀਆਂ ਕਰਦੇ ਹਨ ਤੇ ਇਤਿਹਾਸ ਵਿਚ ਸਦੀਵੀ ਰਹਿਣ ਜੋਗਾ ਨਾਮ ਛੱਡ ਜਾਂਦੇ ਨੇ।

## ਕਵਿਤਾ

1. ਲਛਮਣ ਸਿੰਘ ਧਾਰੋਵਾਲ, ਮੁਖੜੇ ਤੇ ਖ਼ੁਆਬ ਜਲਾਲ।
ਸਿਦਕੀ ਸਿੱਖ ਲੈ ਕੇ ਨਾਲ ਗੁਰੂ ਗ੍ਰੰਥ ਦੇ ਤਾਬਿਆਦਾਰ ਤੁਰੇ।
ਗੁਰਧਾਮ ਅਜ਼ਾਦ ਕਰਵਾਣ ਸਿਰ ਦੇਣ ਤਦੇ ਸਰਦਾਰ ਤੁਰੇ।
ਬਹੁ ਜ਼ੁਲਮ ਨਰੈਣੂ ਕੀਤੇ ਕਿੰਵ ਰਹੀਏ ਚੁੱਪ ਚੁਪੀਤੇ।
ਹੁਣ ਜੋ ਬੀਤੇ ਸੋ ਬੀਤੇ, ਸਤਿਗੁਰ ਦੀ ਓਟ ਤਕਾ ਤੁਰ ਪਏ।
ਸਿੰਘ ਸਿਦਕੀ ਸੋਧ ਅਰਦਾਸਾਂ, ਨਨਕਾਣਾ ਸਾਹਿਬ ਦੇ ਰਾਹ ਤੁਰ ਪਏ।

2. ਜਿਸ ਥਾਂ ਪ੍ਰਕਾਸ਼ ਗੁਰੂ ਦਾ, ਜੋ ਕੇਂਦਰ ਸਿੰਘ ਦੀ ਰੂਹਾਂ ਦਾ।
ਰਕਬਾ ਤਲਵੰਡੀ ਜੂਹ ਦਾ, ਅੱਜ ਮੌਲਿਆ ਮਹੰਤ ਅਯਾਸ਼ਾਂ ਨੇ।
ਹੁਣ ਹੋਰ ਪਵਿੱਤਰ ਹੋ ਜਾਊ ਉਥੇ ਲਹੂ 'ਚ ਤਰਨੀਆਂ ਲਾਸ਼ਾਂ ਨੇ।
ਰੱਖ ਸਤਿਗੁਰ ਤੇ ਭਰਵਾਸਾ, ਸਿੰਘ ਸੋਧ ਤੁਰੇ ਅਰਦਾਸਾ।
ਹੱਥ ਪਕੜ ਸਬਰ ਦਾ ਕਾਸਾ ਸਿੰਘ ਸਿਦਕੀ ਮੂਲ ਨਾ ਮੰਗਦੇ ਨੇ।
ਹੱਥ ਜੋੜ ਟੇਕ ਤੱਕ ਗੁਰ ਦੀ ਇਕ ਪੈਰ ਖ਼ੈਰ ਸ਼ਹਾਦਤ ਮੰਗਦੇ ਨੇ।

3. ਕਿਥੇ ਜਜ਼ਬਾ ਰਹਿੰਦਾ ਠੱਲਿਆ, ਜੇ ਆਊ ਸੂਰਮਾ ਚੱਲਿਆ।
ਕਿਉਂ ਪਿੱਛੇ ਰਹਿੰਦੇ ਬੱਲਿਆ, ਚੱਲ ਰਲ ਜਾਹ ਨਾਲ ਭਰਾਵਾਂ ਦੇ।
ਅੱਜ ਮੌਤ ਵਿਆਹੁਣ ਚੱਲੇ ਪੁੱਤ ਅਣਖੀ ਛੀਹਣੀਆਂ ਮਾਵਾਂ ਦੇ।
ਸਿੰਘ ਰੁਕ ਰੁਕ ਕਰਨ ਦੀਵਾਨ ਜਿਨ੍ਹਾਂ ਹੋਣਾ ਹੈ ਕੁਰਬਾਨ।
ਉਹ ਰਤਾ ਦੇਰ ਨਾ ਲਾਉਣ ਹੈ ਚੱਲਿਆ ਜੱਥਾ ਸ਼ਹੀਦਾਂ ਦਾ।
ਨਨਕਾਣੇ ਜਾਕੇ ਨਿਭਣਾ ਸਿਰ ਦੇ ਨਾਲ ਸਿਦਕ ਸ਼ਹੀਦਾਂ ਦਾ।

4. ਸਤਿਨਾਮ ਵਾਹਿਗੁਰੂ ਗਾਉਂਦੇ, ਸਿਦਕੀ ਪਏ ਵਾਟ ਮਕਾਉਂਦੇ।
ਜਿਉਂ ਝੁਰਮਟ ਪਏ ਨੇ ਪਾਉਂਦੇ ਤੱਕ ਸ਼ਮਾ ਵੱਲੇ ਪ੍ਰਵਾਨੇ ਜੀ।
ਜੇ ਸਿਦਕ ਭਰੋਸਾ ਪੱਕਾ ਨਾ ਲਾਉਂਦੇ ਮਰਦ ਬਹਾਨੇ ਜੀ।
ਪੁੱਤ ਤੋਰ ਦਿੱਤੇ ਨੇ ਮਾਂਵਾਂ ਕਿਤੇ ਭੈਣਾਂ ਕਰਨ ਦੁਆਵਾਂ।
ਕਿਤੇ ਚੂੜੇਵਾਲੀਆਂ ਬਾਹਵਾਂ ਕਹਿ ਅਮਰ ਸੁਰਤਾ ਸਬਰ ਦੀਆਂ।
ਜਾਹ ਮੇਰੇ ਸਿਰ ਦਿਆਂ ਸਾਂਈਆਂ ਅੱਜ ਜੜ੍ਹਾਂ ਪੁੱਟਣ ਲਈ ਜਬਰ ਦੀਆਂ।

ਜਦੋਂ ਧਰਮ ਕੁਰਬਾਨੀ ਮੰਗਦਾ ਹੈ ਤਾਂ ਲਾੜੀ ਮੌਤ ਦੇ ਆਸ਼ਕ ਸਿਰਾਂ ਤੇ ਖੱਫਨ ਬੰਨ੍ਹ ਕੇ ਮੈਦਾਨ ਵਿਚ ਨਿੱਤਰਦੇ ਹਨ, ਸੰਘਰਸ਼ ਭਾਵੇਂ ਸ਼ਾਂਤਮਈ ਹੋਵੇ, ਭਾਵੇਂ ਹਥਿਆਰ ਬੰਦ, ਸਿੱਖ ਕੌਮ ਅੰਦਰ ਮਰਨ ਦਾ ਜਜ਼ਬਾ ਕਦੇ ਕਿਸੇ ਨੇ ਮੱਠਾ ਪਿਆ ਨਹੀਂ ਵੇਖਿਆ। ਭਾਵੇਂ ਜ਼ੁਲਮ ਦਾ ਟਾਕਰਾ ਤਲਵਾਰ ਨਾਲ ਕਰਨ ਦੀ ਗੱਲ ਹੋਵੇ, ਜਾਂ ਫਿਰ ਸਬਰ ਰੱਖ ਕੇ ਜਬਰ ਸਹਿਣ ਦੀ ਗੱਲ ਹੋਵੇ। ਚਾਅ ਨਾਲ ਮਰਨਾ ਗੁਰੂ ਦੇ ਖਾਲਸੇ ਦੇ ਹਿੱਸੇ ਆਇਆ ਹੈ। ਬਾਬਾ ਲਛਮਣ ਸਿੰਘ ਦਾ ਜੱਥਾ ਨਨਕਾਣਾ ਸਾਹਿਬ ਪਹੁੰਚ ਗਿਆ। ਮੱਥਾ ਟੇਕਿਆ ਦੋ ਸੌ ਸਿੰਘ ਗੁਰੂ ਗ੍ਰੰਥ ਸਾਹਿਬ ਦੇ ਸਨਮੁੱਖ ਚੌਕੜੇ ਗੱਡ ਕੇ ਬਾਣੀ ਪੜ੍ਹਨ ਲੱਗ ਪਏ, ਤੇ ਬਾਬਾ ਲਛਮਣ ਸਿੰਘ ਧਾਰੋਵਾਲੀਆਂ ਤਾਬਿਆਂ ਬੈਠ ਕੇ ਆਸਾ ਜੀ ਦੀ ਵਾਰ ਦਾ ਕੀਰਤਨ ਸ਼ੁਰੂ ਕਰ ਦਿੰਦਾ ਹੈ। ਸਵੇਰੇ ਪੌਣੇ ਕੁ ਛੇ ਦਾ ਟਾਇਮ ਸੀ। ਨਰੈਣੂ ਨੇ ਗੁਰਦੁਆਰੇ ਦਾ ਮੇਨ ਦਰਵਾਜ਼ਾਂ ਅੰਦਰੋਂ ਬੰਦ ਕਰ ਲਿਆ ਤੇ ਕੋਠਿਆਂ 'ਤੇ ਚੜ੍ਹੇ ਕਾਤਲਾਂ ਨੂੰ ਇਸ਼ਾਰਾ ਕਰ ਦਿੱਤਾ ਕਿ ਜਿਹੜੇ ਸਿੰਘ ਸ਼ਾਂਤਮਈ ਬਾਣੀ ਪੜ੍ਹਦੇ ਹਨ ਉਨ੍ਹਾਂ ਨੂੰ ਗੋਲੀਆਂ ਦਾਗ਼ ਦਿਉ ਉਥੇ ਇਵੇਂ ਹੀ ਹੋਇਆ।

## ਦੋਤਾਰਾ ਛੰਦ

1. ਪਹੁੰਚੇ ਨਨਕਾਣੇ ਜਾ ਸਿੰਘਾਂ ਜਦੋਂ ਟੇਕਿਆ ਮੱਥਾ।
ਲਿਆ ਵੇਖ ਨਰੈਣੂ ਨੇ ਆ ਗਿਆ ਹੈ ਸਿੰਘ ਦਾ ਜੱਥਾ।
ਗਿਆ ਬੈਠ ਤਾਬਿਆਂ ਜਾ ਲਛਮਣ ਸਿੰਘ ਸਮਾਧੀ ਲਾ ਕੇ।
ਕਰ ਆਸਾ ਵਾਰ ਸ਼ੁਰੂ ਸਿਦਕੀ ਬਹਿਗੇ ਚਿੱਤ ਟਿਕਾ ਕੇ।

2. ਫਿਰ ਚਾਰ ਚੁਫੇਰੇ ਸੀ ਕਾਤਲ ਚੜ੍ਹੇ ਮਕਾਨਾਂ ਉੱਤੇ।
ਸੀ ਘਾਤ ਲਗਾ ਬੈਠੇ ਪਾਲੇ ਜੋ ਨਰੈਣੂ ਕੁੱਤੇ।
ਜ਼ਾਲਮ ਦੀ ਨੀਤੀ ਸੀ ਜਿੰਦਾ ਸਿੱਖ ਕੋਈ ਨਹੀਂ ਛੱਡਣਾ।
ਜੋ ਬਚਿਆਂ ਗੋਲੀ ਤੋਂ ਉਸ ਨੂੰ ਲੈ ਤਲਵਾਰਾਂ ਵੱਢਣਾ।

3. ਸਿੱਖ ਬਾਣੀ ਪੜ੍ਹਦੇ ਸੀ ਦਿੱਤੀ ਦਾਗ਼ ਪਾਪੀਆਂ ਗੋਲੀ।
ਉਸ ਧਰਤ ਪਵਿੱਤਰ 'ਤੇ ਖੇਡੀ ਗਈ ਖ਼ੂਨ ਦੀ ਹੋਲੀ।
ਇਹ ਧਰਮ ਧਰਮੀਆਂ ਦਾ ਛੱਡਿਆਂ ਸ਼ਾਂਤਮਈ ਦਾ ਲੜ ਨਾ।
ਹੱਸ ਸਿਦਕ ਨਿਭਾਉਣ ਲਈ ਬਲਦੀ ਸ਼ਮਾ ਵੇਖ ਕੇ ਮੜਨਾ।

4. ਵਰ ਰਹੀਆਂ ਗੋਲੀਆਂ 'ਚ ਹੋ ਗਏ ਫੱਟੜ ਸਿਦਕੀ ਸੂਰੇ।
ਹੱਸ ਮੌਤ ਵਿਹਾਵਣ ਲਈ ਸਿਦਕੀ ਸਗੋਂ ਹੋਵ ਦੇ ਮੂਹਰੇ।

ਕੋਈ ਹਾਲ ਦੋਹਾਈ ਨਾ ਨਾ ਕੋਈ ਪਾਵੇ ਚੀਖ ਚਿਹਾੜਾ।
ਮੁੱਖ ਵਿਚੋਂ ਵਾਹਿਗੁਰੂ ਹੀ ਗਾਵੇ ਕੁਰਬਾਨੀ ਦਾ ਲਾੜਾ।

5. ਜਿਹੜੇ ਵਿਚ ਕਮਰੇ ਦੇ ਸਤਿਗੁਰੂ ਨਾਨਕ ਭਾਗ ਲਗਾਏ।
ਉਹਦੇ ਚਾਰ ਚੁਫੇਰੇ ਹੀ ਜ਼ਖਮੀ ਤੜਫਣ ਮਾਵਾਂ ਜਾਏ।
ਕੁਝ ਹੋ ਸ਼ਹੀਦ ਗਏ ਤੇ ਕੁਝ ਕਮਰੇ ਦੇ ਵਿਚ ਬਾਕੀ।
ਜਿਨ੍ਹਾਂ ਦੇ ਸਿਰਜ ਦੇਣੀ ਵੱਡੀ ਇਕ ਇਤਿਹਾਸਿਕ ਝਾਕੀ।

6. ਹੱਲਾ ਉਸ ਕਮਰੇ ਤੇ ਕੀਤਾ ਜ਼ੋਰ ਦੇ ਨਾਲ ਕਸਾਈਆਂ।
ਅੱਖ ਦੇ ਪਲਕਾਰੇ ਸੀ ਗੋਲੀਆਂ ਗੜਿਆਂ ਵਾਂਗ ਵਰਾਈਆਂ।
ਭੰਨ ਤੇ ਦਰਵਾਜ਼ੇ ਸੀ ਖੇਡੀ ਗਈ ਖੂਨੀ ਦੀ ਹੋਲੀ।
ਫਿਰ ਕੇਹਰ ਸਿੰਘ ਦੇ ਵੀ ਵੱਜੀਆਂ ਛਾਤੀ ਵਿਚ ਗੋਲੀ।

7. ਤਾਬਿਆ ਵਿਚ ਬੈਠਾ ਜੋ ਜਖ਼ਮੀ ਲਛਮਣ ਸਿੰਘ ਵੀ ਹੋ ਗਿਆ।
ਲਹੂ ਸਿਦਕੀ ਸੂਰੇ ਦਾ ਮਾਨੋ ਵਾਂਗ ਫੁਹਾਰਿਆਂ ਚੋ ਗਿਆ।
ਲਹੂ ਵਿਚ ਸੂਰਮੇ ਦੇ ਪੰਨੇ ਗੁਰੂ ਬਾਣੀ ਦੇ ਭਿੱਜਗੇ।
ਕੁਝ ਨਾਲ ਗੋਲੀਆਂ ਦੇ ਪੰਨੇ ਗੁਰੂ ਗ੍ਰੰਥ ਦੇ ਵਿੱਜਗੇ।

ਇਸ ਤਰੀਕੇ ਨਾਲ ਵਹਿਸ਼ੀਆਵਾਂ ਤੇ ਮੰਦੀ ਕਾਰਵਾਈ ਨਰੈਣੂ ਦੇ ਹੁਕਮ ਨਾਲ ਗੁੰਡਿਆਂ ਨੇ ਕੀਤੀ ਮਾਨੋ ਕਿਸਾਈਆਂ ਨੂੰ ਵੀ ਮਾਤ ਪਾ ਕੇ ਰੱਖ ਦਿੱਤਾ। ਅੰਨ੍ਹੇਵਾਹ ਗੋਲੀਆਂ ਚਲਾਉਣ ਤੋਂ ਬਾਅਦ ਜਦੋਂ ਸਿੰਘ ਘਾਇਲ ਹੋ ਗਏ ਤਾਂ ਛਵੀਆਂ ਗੰਡਾਂਸੀਆਂ ਨਾਲ ਸਿੱਖਾਂ ਦੇ ਸਰੀਰਾਂ ਦੇ ਟੋਟੇ ਕਰ ਦਿੱਤੇ ਗਏ। ਇਹ ਬੇਤਿਹਾਸ਼ਾ ਜ਼ਬਰ ਗੁਰੂ ਕੇ ਲਾਲ ਸ਼ਾਂਤ ਰਹਿ ਕੇ ਕੁਰਬਾਨੀ ਕੀਤੀ। ਜੀਹਦੀ ਹੋਰ ਮਿਸਾਲ ਮਿਲਣੀ ਮੁਸ਼ਕਿਲ ਹੈ। ਜ਼ਾਲਮਾਂ ਨੂੰ ਅਜੇ ਵੀ ਸਬਰ ਨਾ ਆਇਆ। ਜਿਸ ਕਮਰੇ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ ਹੁਣ ਉਸ ਕਮਰੇ ਤੇ ਕਾਤਲਾਂ ਨੇ ਗੋਲੀਆਂ ਦੀ ਬੁਛਾੜ ਕਰ ਦਿੱਤੀ। ਜਿਸ ਨਾਲ ਕੇਹਰ ਸਿੰਘ ਸ਼ਹੀਦ ਹੋ ਗਿਆ ਅਤੇ ਬਾਬਾ ਲਛਮਣ ਸਿੰਘ ਜੀ ਘਾਇਲ ਹੋ ਗਏ, ਇਕ ਗੋਲੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਲੱਗੀ ਤੇ ਛਵੀਆਂ ਤੇ ਬਰਛੀਆਂ ਵੀ ਉਸ ਪਾਵਨ ਸਰੂਪ ਵਿਚ ਜ਼ਾਲਮਾਂ ਨੇ ਮਾਰੀਆਂ। ਲਹੂ ਵਿਚ ਲੱਥ ਪੱਥ ਬਾਬਾ ਲਛਮਣ ਸਿੰਘ ਧਾਰੋਵਾਲੀਆਂ ਦੀਆਂ ਲੱਤਾਂ ਨੂੰ ਰੱਸਾ ਪਾ ਕੇ ਕਸਾਈਆਂ ਧੂ ਕੇ ਕਮਰੇ ਚੋਂ ਬਾਹਰ ਕੱਢ ਕੇ ਪਹਾੜ ਦੀ ਬਾਹੀ ਲਹਿੰਦੇ ਪਾਸੇ ਜੰਡ ਦੇ ਰੁੱਖ ਨਾਲ ਪੁੱਠਾ ਲਟਕਾ ਦਿੱਤਾ ਤੇ ਤੇਲ ਪਾ ਕੇ ਬਾਬਾ ਜੀ ਨੂੰ ਜਿਊਂਦੇ ਨੂੰ ਅੱਗ ਲਾ ਕੇ ਇਉਂ ਸਾੜ ਦਿੱਤਾ।

# ਕੋਰੜਾ ਛੰਦ

1. ਤਾਬਿਆਂ 'ਚ ਜ਼ਖ਼ਮੀ ਜਾਂ ਸ਼ੇਰ ਹੋ ਗਿਆ।
ਗੁੰਡਿਆਂ ਦਾ ਟੋਲਾ ਕੋਲ ਆ ਖਲੋ ਗਿਆ।
ਧੂਹਣ ਲੱਗੇ ਫੜਕੇ ਲੱਤਾਂ ਤੋਂ ਸ਼ੇਰ ਨੂੰ।
ਗੰਸਿਆਂ ਨਾਲ ਲਿਆ ਨਰੜ ਦਲੇਰ ਨੂੰ।

2. ਲਛਮਣ ਸਿੰਘ ਪਿੰਡ ਧਾਰੋਵਾਲ ਦਾ।
ਸਿਰ ਨਾਲ ਸੂਰਮਾ ਬਚਨ ਪਾਲਦਾ।
ਗੋਲੀਆਂ ਨਾਲ ਓਹਦਾ ਛਲਨੀ ਸਰੀਰ ਸੀ।
ਡੁੱਲ੍ਹਦਾ ਸੀ ਲਹੂ ਜਿਵੇਂ ਵਗੇ ਨੀਰ ਜੀ।

3. ਧੂਹੀ ਜਾਣ ਉਹਨੂੰ ਲਾਸ਼ਾਂ ਨੂੰ ਲਿਤਾੜਦੇ।
ਲਹਿੰਦੇ ਪਾਸੇ ਵੱਲ ਕੋਨੇ 'ਚੋਂ ਪਾੜ ਦੇ।
ਜੰਡ ਦਾ ਹੈ ਰੁੱਖ ਵਿਦਵਾਨਾਂ ਮੰਨਿਆ।
ਉਹਦੇ ਨਾਲ ਧਾਰੋਵਾਲੀਏ ਨੂੰ ਬੰਨ੍ਹਿਆ।

4. ਪੁੱਠਾ ਲਟਕਾ ਕੇ ਉੱਤੇ ਤੇਲ ਪਾਇਆ ਹੈ।
ਜ਼ਾਲਮ ਬੇਦਰਦਾਂ ਨੇ ਲਾਬੂ ਲਾਇਆ ਹੈ।
ਸਹਿਕਦਾ ਸੀ ਸਿੱਖ ਜ਼ਖ਼ਮੀ ਗੰਭੀਰ ਸੀ।
ਹੌਲੀ ਹੌਲੀ ਲੱਗਾ ਸੜਨ ਸਰੀਰ ਸੀ।

5. ਬਿਰਤੀ ਟਿਕਾਕੇ ਗੁਰਬਾਣੀ ਪੜ੍ਹਦਾ।
ਸਿਰ ਵਾਲੇ ਪਾਸਿਉਂ ਸੀ ਜਾਂਦਾ ਸੜਦਾ।
ਅੱਗ ਦਾ ਭੰਬੂਕਾ ਅਸਮਾਨ ਛੋਹ ਰਿਹਾ।
ਜਦੋਂ ਨਨਕਾਣਾ ਸੀ ਅਜ਼ਾਦ ਹੋ ਗਿਆ।

6. ਸੜ ਸੜ ਡੁਲੇ ਚਰਬੀ ਜਵਾਨ ਦੀ।
ਬੰਦ ਹੋ ਗਈ 'ਵਾਜ ਉਸ ਦੀ ਜੁਬਾਨ ਦੀ।
ਪਰ ਅਜੇ ਲੱਤਾ ਅੰਗੜਾਈ ਲੈਂਦੀਆਂ।
ਅੱਗ ਦੀਆਂ ਲਾਟਾਂ ਮੱਠੀਆਂ ਨਾ ਪੈਂਦੀਆਂ।

7. ਜੰਡ ਦੇ ਪੱਤਰ ਸਾੜਦਾ ਹੈ ਸੇਕ ਜੀ।
ਕੋਠਿਆਂ 'ਤੇ ਚੜ੍ਹੇ ਲੋਕ ਰਹੇ ਸੀ ਵੇਖ ਜੀ।
ਧੱਕ ਧੱਕ ਸੀਨੇ ਧੜਕੇ ਲੋਕਾਈ ਦੇ।
ਰੁਤਬੇ ਸ਼ਹਾਦਤਾਂ ਦੇ ਇੰਜ ਪਾਈਏ।

8. ਜੰਡ ਦਾਲ ਬੱਝ ਕੇ ਜੁਆਨ ਸੜ ਗਿਆ।
ਗੁਰੂ ਦੇ ਦੁਆਰੇ ਪ੍ਰਵਾਨ ਚੜ੍ਹ ਗਿਆ।
ਲਿਖ ਰਿਹਾ ਸੱਚ ਕਵੀ ਸਭਰਾਵਾਂ ਹੈ।
ਜੁੱਗਾਂ ਤੱਕ ਰਹਿਣਾ ਸੂਰਮੇ ਦਾ ਨਾਵਾਂ ਹੈ।

ਜਿਥੇ ਬਾਬਾ ਲਛਮਣ ਸਿੰਘ ਤੇ ਹੋਰ ਗੁਰੂ ਕੇ ਲਾਲ ਸ਼ਹੀਦ ਹੋਏ, ਉਥੇ ਇਸ ਜੱਥੇ ਵਿਚ ਨੌਂ ਸਾਲ ਦਾ ਬੱਚਾ ਦਰਬਾਰਾ ਸਿੰਘ ਵੀ ਸੀ। ਇਹ ਬੱਚਾ ਕੇਹਰ ਸਿੰਘ ਦਾ ਪੁੱਤਰ ਆਪਣੇ ਪਿਉ ਦੀ ਉਂਗਲ ਫੜ ਕੇ ਨਨਕਾਣੇ ਆਇਆ ਸੀ। ਇਸ ਬੱਚੇ ਦੀ ਛੋਟੇ ਹੁੰਦਿਆਂ ਹੀ ਮਾਂ ਮਰ ਗਈ ਤੇ ਦਾਦੀ ਹਰਨਾਮ ਕੌਰ ਨੇ ਇਸ ਨੂੰ ਪਾਲਿਆ ਸੀ। ਜਦੋਂ ਇਹਦਾ ਪਿਤਾ ਕੇਹਰ ਸਿੰਘ ਸ਼ਹੀਦੀ ਜੱਥੇ ਦੇ ਨਾਲ ਤੁਰਿਆ ਤਾਂ ਇਸ ਬੱਚੇ ਵੀ ਸ਼ਹੀਦ ਹੋਣ ਦੀ ਜ਼ਿਦ ਕੀਤੀ ਤਾਂ ਕਹਿੰਦੇ ਨੇ ਇਸ ਦੀ ਦਾਦੀ ਨੇ ਹੱਥੀ ਤਿਆਰ ਕਰਕੇ ਇਸ ਬੱਚੇ ਨੂੰ ਕੁਰਬਾਨੀ ਕਰਨ ਲਈ ਨਨਕਾਣਾ ਸਾਹਿਬ ਦੇ ਮੋਰਚੇ ਵਿਚ ਭੇਜ ਦਿੱਤਾ। ਜਿਥੇ ਇਸ ਦਾ ਪਿਤਾ ਗੋਲੀ ਵੱਜ ਕੇ ਸ਼ਹੀਦ ਹੋ ਗਿਆ ਤੇ ਇਸ ਬੱਚੇ ਨੂੰ ਬਾਕੀ ਸਿੰਘਾਂ ਨੇ ਇਕ ਅਲਮਾਰੀ ਵਿਚ ਬੰਦ ਕਰ ਦਿੱਤਾ ਤਾਂ ਕਿ ਇਸ ਬੱਚੇ ਦੀ ਜਾਨ ਬਚ ਸਕੇ ਪਰ ਜਿਹੜਾ ਮਸੂਮ ਅਰਦਾਸ ਕਰਕੇ ਤੁਰਿਆ ਸੀ ਕਿ ਮੈਂ ਗੁਰਧਾਮਾਂ ਦੀ ਪਵਿੱਤਰਤਾ ਲਈ ਮੋਤ ਵਰਾਗਾ। ਉਹ ਕਿਵੇਂ ਸ਼ਹਾਦਤ ਦੀ ਜਾਮ ਪੀਣ ਤੋਂ ਵਿਰਲਾ ਰਹਿ ਸਕਦਾ ਸੀ। ਭਾਈ ਲਛਮਣ ਸਿੰਘ ਦੀ ਸ਼ਹੀਦੀ ਤੋਂ ਬਾਅਦ ਬਾਕੀ ਸਿੰਘ ਤੇ ਇਸ ਬਾਲ ਭਾਈ ਦਰਬਾਰਾ ਸਿੰਘ ਤੇ ਕੀ ਕੁਝ ਬੀਤਿਆ ਇਸ ਬੈਂਤ ਵਿਚ ਪੜ੍ਹੋ।

## ਬੈਂਤ ਛੰਦ

ਸਾਕਾ ਹੈ ਨਨਕਾਣੇ ਦਾ ਲਹੂ ਭਿੱਜਾ, ਜਿੰਨੇ ਕੌਮ ਦਾ ਉੱਚਾ ਕਿਰਦਾਰ ਕੀਤਾ।
ਪਾਲੇ ਹੋਏ ਨਰੈਣ ਦੇ ਗੁੰਡਿਆਂ ਨੇ ਸ਼ਾਂਤ ਸਿੰਘ, ਤੇ ਔਤਿਆਚਾਰ ਕੀਤਾ।
ਵਰਣ ਗੋਲੀਆਂ ਗਰਜਦੇ ਜਿਵੇਂ ਬੱਦਲ ਸਿੰਘਾਂ ਅੱਗੇ ਨਾ ਕੋਈ ਤਕਰਾਰ ਕੀਤਾ।
ਫੱਟੜ ਸਹਿਕਦੇ, ਕਈ ਸ਼ਹੀਦ ਹੋਏ ਜਿੰਦ ਨਾਲ ਨਾ ਕਿਸੇ ਪਿਆਰ ਕੀਤਾ।
ਬੱਚਾ ਇਕ ਸੀ ਜੱਥੇ ਦੇ ਨਾਲ ਜਾਣੋ ਜਿੰਨੂ ਦਾਦੀ ਨੇ ਹੱਥੀ ਤਿਆਰ ਕੀਤਾ।
ਜਿਵੇਂ ਮਾਂ ਗੁਜਰੀ ਠੰਡੇ ਬੁਰਜ ਵਿਚੋਂ ਫਤੇ ਸਿੰਘ ਦੇ ਨਾਲ ਜ਼ੋਰਾਵਰ ਕੀਤਾ।

ਨੌਂ ਸਾਲ ਦੀ ਉਮਰ ਮਸੂਮ ਦੀ ਸੀ ਇਸ ਗੱਲ ਤੇ ਸਿੰਘਾਂ ਵੀਚਾਰ ਕੀਤਾ।
ਉਸ ਦੀ ਜਿੰਦ ਮਲੂਕ ਬਚਾਉਣ ਬਦਲੇ ਗੁਰਮਤਾ ਸਿੰਘ, ਆਖਿਰਕਾਰ ਕੀਤਾ।
ਉਹ ਬੱਚਾ ਅਲਮਾਰੀ ਵਿਚ ਬੰਦ ਕਰਕੇ ਸਿੰਘਾਂ ਰੱਬ ਦਾ ਸ਼ੁਕਰਗੁਜ਼ਾਰ ਕੀਤਾ।
ਜ਼ੋਰ ਪੈ ਗਿਆ ਅੰਤ ਜਰਵਾਣਿਆਂ ਦਾ ਉਹਨਾਂ ਜ਼ੁਲਮ ਸੀ ਬੇਸ਼ੁਮਾਰ ਕੀਤਾ।
ਜਿਹੜਾ ਗੋਲੀ ਦੀ ਮਾਰ ਤੋਂ ਰਿਹਾ ਬਚਿਆ, ਉਸਨੂੰ ਡੱਕਰੇ ਨਾਲ ਤਲਵਾਰ ਕੀਤਾ।
ਪਰ ਡੋਲਿਆਂ ਨਾ ਸਿਦਕ ਸਿਦਕੀਆਂ ਦਾ ਭਾਣਾ ਮੰਨਿਆ ਜੋ ਕਰਤਾਰ ਕੀਤਾ।
ਕੱਠਾ ਕਰਕੇ ਢੇਰ ਫਿਰ ਲੱਕੜਾਂ ਦਾ ਲਾਬੂ ਉਸਨੂੰ ਜ਼ਾਲਮਾਂ ਲਾ ਦਿੱਤਾ।
ਭਾਵੇਂ ਕੋਈ ਸ਼ਹੀਦ ਜਾ ਸਹਿਕਦਾ ਸੀ ਬਲਦੀ ਅੱਗ ਵਿਚ ਉਹਨੂੰ ਜਲਾ ਦਿੱਤਾ।
ਖੜਕੀ ਫੇਰ ਅਲਮਾਰੀ ਅਵਾਜ਼ ਆਈ ਮੈਨੂੰ ਜ਼ਾਲਮੋ ਕਿਉਂ ਭੁਲਾ ਦਿੱਤਾ।
ਮੈਂ ਵੀ ਬਾਪੂ ਦੇ ਨਾਲ ਸ਼ਹੀਦ ਹੋਣਾ ਉਸ ਬੱਚੇ ਜੈਕਾਰਾ ਗਜਾ ਦਿੱਤਾ।
ਖੁੱਲ ਗਿਆ ਦੁਆਰ ਸ਼ਹਾਦਤਾਂ ਦਾ ਉੱਚੀ ਉਸ ਨੇ ਆਖ ਸਣਾ ਦਿੱਤਾ।
ਚੜਿਆ ਗੁੱਸਾ ਕਸਾਈਆਂ ਨੇ ਪਕੜ ਉਸ ਨੂੰ ਬਲਦੀ ਅੱਗ ਦੇ ਵਿਚ ਸਾੜ ਦਿੱਤਾ।
ਸਿਦਕੀ ਬੱਚਾ ਭਰੋਸੇ ਦਾ ਸੀ ਭਾਬੜ ਹੱਸ ਹੱਸ ਉਸ ਸਿਦਕ ਨਿਭਾਅ ਦਿੱਤਾ।
ਅਮਰਜੀਤ ਸਿਹਾਂ ਇਹਨਾਂ ਕੁਰਬਾਨੀਆਂ ਨੇ ਗੁਰ ਧਾਮ ਅਜ਼ਾਦ ਕਰਾ ਦਿੱਤਾ।

ਇਹ ਸੀ ਸ਼ਾਂਤ ਮਈ ਮੋਰਚਾ ਸਾਕਾ ਨਨਕਾਣਾ ਸਾਹਿਬ ਜਿਸ ਵਿਚ ਸੈਂਕੜੇ ਕੁਰਬਾਨੀਆਂ ਹੋਈਆਂ ਜਿੰਨਾਂ ਦੀ ਬਦੌਲਤ ਨਨਕਾਣਾ ਸਾਹਿਬ ਮਹੰਤਾਂ ਦੇ ਕਬਜ਼ੇ 'ਚੋਂ ਅਜ਼ਾਦ ਹੋਇਆ।

ਪ੍ਰਸੰਗ ਲਿਖਿਆ
10-3-2017 ਨੂੰ

## ਸਾਡੇ ਕਵੀਸ਼ਰ ਜੱਥੇ ਦੀਆਂ ਕੈਸਟਾਂ :

**T-Series ਤੇ Best Records**

1. ਫੌਜੀ ਵੀਰਾ
2. ਪੀਰ ਬੁੱਧੂ ਸ਼ਾਹ
3. ਸਿੱਖੀ ਜਜ਼ਬਾ
4. ਪ੍ਰਉਪਕਾਰੀ ਦਾਤਾ
5. ਸੇਵਾ ਸਿਮਰਨ ਦਾ ਫਲ
6. ਮਹਾਂਬਲੀ ਯੋਧਾ
7. ਸੁੱਖਾ ਜਿੰਦਾ
8. ਨਿੱਕੀ ਜਹੀ ਫੌਜ ਵਾਲਿਆ
9. ਛੋਟੇ ਸਾਹਿਬਜ਼ਾਦੇ
10. ਸ਼ਹੀਦੀ ਗੁਰੂ ਅਰਜਨ ਦੇਵ ਜੀ
11. ਸ਼ਹੀਦੀ ਭਾਈ ਮਹਿਤਾਬ ਸਿੰਘ
12. ਭਿੰਡਰਾਂਵਾਲਾ ਸ਼ੇਰ
13. ਸਾਕਾ ਸਾਰਾਗੜ੍ਹੀ
14. ਬਚਿੱਤਰ ਸਿੰਘ ਦੀ ਬਹਾਦਰੀ
15. ਸਾਕਾ ਨਨਕਾਣਾ
16. ਵੱਡਾ ਘੱਲੂਘਾਰਾ
17. ਮਾਤਾ ਸਾਹਿਬ ਕੌਰ
18. ਬਿਧੀ ਚੰਦ ਦੇ ਦੁਸ਼ਾਲੇ
19. ਤਸਵੀਰ
20. ਖਾਲਸੇ ਪੰਥ ਦੀ ਸਾਜਣਾ
21. ਨੂਰਾਂ ਮਾਹੀ
22. ਤੇਰਾ ਤੇਰਾ
23. ਸ਼ਰਧਾ
24. ਕਿਰਪਾ
25. ਹੰਕਾਰ
26. ਬੀਰਤਾ
27. ਸਿਦਕ
28. ਭਰੋਸਾ
29. ਵਰ
30. ਲਾਲਚ
31. ਕਵਰ ਨੌਨਿਹਾਲ ਦਾ ਵਿਆਹ
32. ਭਗਤ ਧੰਨਾ
33. ਖਾੜਕੂ

